# ਗਿਆਨੀ ਗੁਰਮੁਖ ਸਿੰਘ ਮੁਸਾਫ਼ਿਰ

ਕਰਤਾਰ ਸਿੰਘ ਦੁੱਗਲ



ਨੈਸ਼ਨਲ ਬੁਕ ਟਰੱਸਟ, ਇੰਡੀਆ
ਨਵੀਂ ਦਿੱਲੀ

# ਪ੍ਰਵੇਸ਼

ਸੰਸਾਰ ਵਿਚ ਹਰ ਵਡੇ ਆਦਮੀ ਦੀ ਜੀਵਣੀ ਆਉਣ ਵਾਲੀਆਂ ਪੀੜ੍ਹੀਆਂ ਲਈ ਭਰਪੂਰ ਮਤਲਬ ਰਖਦੀ ਹੈ। ਵਡੇ ਆਦਮੀ ਚੰਗੇ ਵੀ ਹੁੰਦੇ ਹਨ, ਵਡੇ ਆਦਮੀ ਮਾੜੇ ਵੀ ਹੁੰਦੇ ਹਨ। ਵਡਾ ਹੋਣਾ ਹੀ ਕੇਵਲ ਚੰਗਾ ਹੋਣਾ ਨਹੀਂ ਹੁੰਦਾ।

ਗਿਆਨੀ ਗੁਰਮੁਖ ਸਿੰਘ "ਮੁਸਾਫ਼ਿਰ" ਉਨ੍ਹਾਂ ਹਸਤੀਆਂ ਵਿਚੋਂ ਹਨ, ਜਿਨ੍ਹਾਂ ਵਿਚ ਕੇਵਲ ਵਡਿਆਈਆਂ ਹੀ ਮਿਲਦੀਆਂ ਹਨ। ਉਨ੍ਹਾਂ ਦੀ ਪੁਰਕਸ਼ਿਸ਼ ਸ਼ਖ਼ਸੀਅਤ ਪ੍ਰਮਾਤਮਾ ਦੀ ਦੇਣ ਸੀ। ਉਨ੍ਹਾਂ ਦਾ ਨਿਰਮਲ ਸੁਭਾ, ਦੇਸ ਪ੍ਰੇਮ, ਸਾਹਿਤ ਲਗਨ, ਕੁਝ ਅਜਿਹੇ ਗੁਣ ਹਨ, ਜਿਹੜੇ ਪਹਿਲੀ ਮਿਲਣੀ ਤੋਂ ਹੀ ਅਗਲੇ ਨੂੰ ਮੋਹ ਲੈਂਦੇ ਸਨ। ਉਨ੍ਹਾਂ ਦੀ ਸਮਾਜਕ, ਰਾਜਸੀ ਤੇ ਧਾਰਮਕ ਸੂਝ ਹਰ ਸ਼੍ਰੇਣੀ ਦੇ ਤੇ ਹਰ ਖ਼ਿਆਲ ਦੇ ਲੋਕਾ ਨੂੰ ਪ੍ਰੇਰ ਲੈਂਦੀ, ਆਪਣਾ ਦੀਵਾਨਾ ਬਣਾ ਲੈਂਦੀ।

ਮੈਂ ਆਪਣੀ ਜ਼ਿੰਦਗੀ ਵਿਚ ਕਦੀ ਉਨ੍ਹਾਂ ਨੂੰ ਥਕਿਆ, ਅਕਿਆ, ਜਾਂ ਖਿਝਿਆ ਨਹੀਂ ਵੇਖਿਆ। ਖਬਰਾ ਚੰਗੀਆ ਵੀ ਆਂਦੀਆਂ,ਮੰਦੀਆ ਵੀ ਆਂਦੀਆ, ਖੁਸ਼ੀਆਂ ਵੀ ਹੁੰਦੀਆਂ, ਗ਼ਮੀਆਂ ਵੀ ਹੁੰਦੀਆ, ਪਰ "ਮੁਸਾਫਿਰ" ਹਮੇਸ਼ਾਂ ਇਕਸਾਰ, ਹਸਮੁਖ ਤੇ ਪ੍ਰਸੰਨ ਰਹਿਣ ਵਾਲੇ ਖ਼ੂਬਸੂਰਤ ਇਨਸਾਨ ਸਨ।

ਗਿਆਨੀ ਗੁਰਮੁਖ ਸਿੰਘ "ਮੁਸਾਫਿਰ" ਨੇ ਜੀਵਨ ਵਿਚ ਕਈ ਉਚ ਪਦਵੀਆਂ ਪ੍ਰਾਪਤ ਕੀਤੀਆਂ। ਉਹ ਪੰਜਾਬ ਦੇ ਮੁਖ ਮੰਤ੍ਰੀ ਰਹੇ। ਇਸ ਤਰ੍ਹਾ ਦੇ ਵਿਅਕਤੀ ਤੋਂ ਕਿਸੇ ਦਾ ਭਲਾ ਵੀ ਹੋ ਜਾਂਦਾ ਹੈ, ਕਿਸੇ ਦਾ ਬੁਰਾ ਵੀ ਹੋ ਜਾਦਾ ਹੈ। "ਮੁਸਾਫਿਰ" ਜੀ ਤੋਂ ਵਸੋਂ ਵਸੋਂ ਕਿਸੇ ਦਾ ਬੁਰਾ ਨਹੀਂ ਸੀ ਚਿਤਵਿਆ ਜਾਦਾ, ਭਲਾ ਉਹ ਸਾਰੀ ਖੁਦਾਈ ਦਾ ਕਰਨ ਲਈ ਤੱਤਪਰ ਰਹਿੰਦੇ ਸਨ।

ਗਿਆਨੀ ਗੁਰਮੁਖ ਸਿੰਘ "ਮੁਸਾਫ਼ਿਰ" ਦੀ ਜ਼ਿੰਦਗੀ ਦੇ ਕਈ ਪਹਿਲੂ ਹਨ ਜਿਨ੍ਹਾਂ ਬਾਰੇ ਬਹੁਤ ਸਾਰਾ ਲਿਖਿਆ ਜਾ ਸਕਦਾ ਹੈ। ਮੈਂ ਆਸ ਕਰਦਾ ਹਾ, ਆਉਣ ਵਾਲੇ ਸਮੇਂ ਵਿਚ ਉਨ੍ਹਾਂ ਦੇ ਜੀਵਨ ਬਾਰੇ ਹੋਰ ਵਿਸਥਾਰ ਨਾਲ ਲਿਖਿਆ ਜਾਵੇਗਾ।

ਸਰਦਾਰ ਕਰਤਾਰ ਸਿੰਘ ਦੁਗਲ ਨੇ ਜੋ ਇਕ ਚੋਟੀ ਦੇ ਲਿਖਾਰੀ ਤੇ ਵਿਚਾਰਵਾਨ ਹਨ, ਇਹ ਪੁਸਤਕ ਲਿਖਕੇ ਇਕ ਵਿਸੇਸ ਫਰਜ ਪੂਰਾ ਕੀਤਾ ਹੈ। ਪਿਆਰੇ ਤੇ ਸਤਿਕਾਰੇ "ਮੁਸਾਫਿਰ" ਦੀ ਜ਼ਿੰਦਗੀ ਤੋਂ ਦੇਸ ਦੀ ਨਵੀਂ ਨਸਲ ਨੂੰ ਜਾਣੂ ਕਰਾਇਆ ਹੈ। ਸਰਦਾਰ ਕਰਤਾਰ ਸਿੰਘ ਦੁੱਗਲ ਸਾਡੇ ਸ਼੍ਰੋਮਣੀ ਲਿਖਾਰੀਆ ਵਿਚੋਂ ਤਾ ਹਨ ਹੀ; ਪਰ ਹੁਣ ਉਹਨਾਂ ਇਹ ਸਾਬਤ ਕੀਤਾ ਹੈ ਕਿ ਉਹ ਬੇਹਤਰੀਨ ਦੋਸਤ ਵੀ ਹਨ। ਮੈਂ ਧੰਨਵਾਦੀ ਹਾ ਸਰਦਾਰ ਦੁੱਗਲ ਦਾ।

**ਗਿਆਨੀ ਜ਼ੈਲ ਸਿੰਘ**

ਰਾਸ਼ਟਰਪਤੀ; ਭਾਰਤ ਸਰਕਾਰ

## ਦੋ ਸ਼ਬਦ

ਮੈਂ ਆਪਣੇ ਜੀਵਨ ਵਿਚ ਢੇਰ ਸਾਰਾ ਲਿਖਿਆ ਹੈ, ਪਰ ਇਸ ਨਿਕੜੀ ਜਹੀ ਪੁਸਤਕ ਦੀ ਰਚਨਾ ਕਰਕੇ ਮੈਨੂੰ ਇਕ ਵਿਸ਼ੇਸ ਖੁਸ਼ੀ ਹੋ ਰਹੀ ਹੈ। ਜਿਵੇਂ ਕਿਸੇ ਅਪਣਾ ਰਿਣ ਚੁਕ ਲਿਆ ਹੋਵੇ।

ਗਿਆਨੀ ਗੁਰਮੁਖ ਸਿੰਘ "ਮੁਸਾਫਿਰ" ਹੋਰਾ ਨੂੰ ਮੇਰੀ ਸਾਹਿਤਕ ਸੋਝੀ ਤੇ ਬੇਓੜਕ ਵਿਸਵਾਸ ਸੀ। ਪਿਛਲੇ ਦਿਨਾਂ ਵਿਚ ਜਦੋਂ ਵੀ ਉਹ ਕੋਈ ਰਚਨਾ ਪ੍ਰਕਾਸਿਤ ਕਰਦੇ, ਉਨ੍ਹਾਂ ਦੀ ਮਰਜੀ ਹੁੰਦੀ ਮੈਂ ਉਸ ਬਾਰੇ ਕੁਝ-ਨ-ਕੁਝ ਪ੍ਰਵੇਸ਼ ਵਜੋਂ ਲਿਖਾ। ਜਿਥੋਂ ਤਕ ਮੁਮਕਿਨ ਹੁਦਾ ਮੈਂ ਇੰਜ ਕਰਦਾ; ਇੰਜ ਕਰਕੇ ਖੁਸੀ ਲੈਂਦਾ। ਇੰਜ ਕਰਨ ਵਿਚ ਵਧੇਰੇ ਮੇਰੀ ਦਿਲਚਸਪੀ ਇਹੀ ਹੁੰਦੀ ਕਿ ਗਿਆਨੀ ਜੀ ਦਾ ਸਿਆਸਤਦਾਨ ਹੋਣਾ ਉਨ੍ਹਾਂ ਦੇ ਸਾਹਿਤਕਾਰ ਦੇ ਬਿੰਬ ਨੂੰ ਕਿਤੇ ਫਿਕਾ ਨਾ ਪਾ ਦੇਵੇ। ਜੇ ਇੰਜ ਹੋਇਆ ਤਾਂ ਉਨ੍ਹਾ ਨਾਲ ਅਨ੍ਹਿਆਂ ਹੋਵੇਗਾ। ਇਹ ਮੇਰੀ ਧਾਰਨਾ ਰਹੀ ਹੈ।

ਗਿਆਨੀ ਜੀ ਦੇ ਪੂਰੇ ਹੋਣ ਤੋਂ ਕੁਝ ਮਹੀਨੇ ਪਹਿਲੇ ਉਨ੍ਹਾਂ ਇਕ ਸੰਗ੍ਰਹਿ ਆਪਣੀਆਂ ਅਣਛਪੀਆਂ ਕਹਾਣੀਆ ਦਾ ਤੇ ਇਕ ਸੰਗ੍ਰਹਿ ਆਪਣੀਆਂ ਅਣਛਪੀਆਂ ਕਵਿਤਾਵਾ ਦਾ ਤਿਆਰ ਕੀਤਾ ਤੇ ਦੋਵੇਂ ਮਸੌਦੇ ਮੇਰੇ ਕੋਲ ਛਡ ਗਏ। ਅਸੀਂ ਉਨ੍ਹਾ ਦਾ ਕਹਾਣੀ ਸੰਗ੍ਰਹਿ **ਉਰਵਾਰ ਪਾਰ** ਤੇ ਉਨ੍ਹਾ ਦੇ ਹੁੰਦਿਆਂ ਛਪਵਾ ਲਿਆ ਪਰ ਕਵਿਤਾ ਸੰਗ੍ਰਹਿ **ਦੂਰ ਨੇੜੇ** ਲਈ ਉਨ੍ਹਾਂ ਉਡੀਕ ਨਹੀਂ ਕੀਤੀ। **ਦੂਰ ਨੇੜੇ** ਹੁਣ ਉਨ੍ਹਾ ਦੇ ਮਰਨ ਉਪ੍ਰਾਤ ਨਵਯੁਗ ਦਵਾਰਾ ਪ੍ਰਕਾਸ਼ਿਤ ਹੋਇਆ ਹੈ।

ਇਸ ਪੁਸਤਕ ਲਈ ਗਿਆਨੀ ਜੀ ਦੀਆ ਰਚਨਾਵਾ ਦੀ ਚੋਣ ਕਰਨ ਲਗਿਆਂ ਮੇਰੀ ਇਹ ਕੋਸ਼ਿਸ਼ ਰਹੀ ਹੇ ਕਿ ਵਧੇਰੇ ਕਰਕੇ ਉਹੀ ਚੀਜਾਂ ਸਾਮਿਲ ਕੀਤੀਆਂ ਜਾਣ ਜਿਨ੍ਹਾਂ ਵਿਚ ਉਨ੍ਹਾਂ ਦੀ ਨਿਝੀ ਜਿੰਦਗੀ ਦਾ ਝਲਕਾਰਾ ਵਜਦਾ ਹੋਵੇ। ਇੰਜ ਇਹ ਭਾਗ ਇਕ ਤਰ੍ਹਾਂ ਨਾਲ ਉਨ੍ਹਾ ਦੇ ਜੀਵਨ ਦੀ ਕਹਾਣੀ ਦਾ ਪੂਰਕ ਹੈ।

ਪਹਿਲੀਵਾਰ ਮੈਂ ਗਿਆਨੀ ਗੁਰਮੁਖ ਸਿੰਘ "ਮੁਸਾਫਿਰ" ਹੋਰਾ ਨੂੰ 1940 ਵਿਚ ਮਿਲਿਆ। ਓਦੋਂ ਤੋਂ ਮੈਂ ਉਨ੍ਹਾਂ ਦੇ ਪਿਆਰ ਦਾ ਲਗਾਤਾਰ ਨਿਘ ਮਾਣਿਆਂ ਹੈ। ਗਿਆਨੀ ਜੀ ਇਕ ਬਹੁ-ਮੁਖੀ ਪ੍ਰਤਿਭਾ ਦੇ ਮਾਲਕ ਸਨ। ਉਨ੍ਹਾ ਦੀ ਜੀਵਣੀ ਵਧੇਰੇ ਖੋਜ ਤੇ ਵਧੇਰੇ ਖੇਚਲ ਨਾਲ ਤਿਆਰ ਕਰਨੀ ਹੋਵੇਗੀ। ਇਹ ਕੰਮ ਮੈਂ ਕਿਸੇ ਵਧੇਰੇ ਫੁਰਸਤ ਦੇ ਅਵਸਰ ਉਤੇ ਪਾ ਰਿਹਾ ਹਾ।

ਮੈਂ ਹਮੇਸ਼ਾਂ ਗਿਆਨੀ ਜੀ ਨੂੰ ਸ੍ਵੈਜੀਵਨੀ ਲਿਖਣ ਲਈ ਪ੍ਰੇਰਦਾ ਰਿਹਾ ਹਾਂ। ਉਨ੍ਹਾਂ ਆਪਣੀ ਜੀਵਨ-ਕਹਾਣੀ ਲਿਖਣੀ ਸ਼ੁਰੂ ਵੀ ਕੀਤੀ ਪਰ ਉਸਨੂੰ ਸੰਪੂਰਣ ਨਹੀਂ ਉਹ ਕਰ ਸਕੇ। ਉਨ੍ਹਾਂ ਦੇ ਰਾਜਸੀ ਰੁਝੇਵੇਂ ਹੀ ਕੁਝ ਇਸੇ ਤਰ੍ਹਾਂ ਦੇ ਸਨ।

ਇਸ ਪੁਸਤਕ ਵਿਚ ਵਰਤੀਆਂ ਤਸਵੀਰਾਂ ਆਦਿ ਲਈ ਮੈਂ ਗਿਆਨੀ ਜੀ ਦੀ ਸਪੁੱਤ੍ਰੀ ਸ੍ਰੀਮਤੀ ਜੋਗਿੰਦਰ ਸੰਤ ਦਾ ਰਿਣੀ ਹਾਂ। ਗੁਰਮੁਖ ਸਿੰਘ "ਮੁਸਾਫਿਰ" ਮੈਮੋਰੀਅਲ ਟਰੱਸਟ ਦੇ ਸਕੱਤ੍ਰ ਸ: ਮੁਬਾਰਕ ਸਿੰਘ ਹੋਰਾ ਨੇ ਕੁਝ ਤਸਵੀਰਾ ਤੇ ਬਲਾਕ ਸਾਨੂੰ ਵਰਤਣ ਲਈ ਦਿਤੇ ਜਿਸ ਲਈ ਉਨ੍ਹਾਂ ਦਾ ਵੀ ਬਹੁਤ ਬਹੁਤ ਧੰਨਵਾਦ।

**ਕਰਤਾਰ ਸਿੰਘ ਦੁੱਗਲ**

ਪੀ-7, ਹੌਜ਼ ਖਾਸ,
ਨਵੀਂ ਦਿੱਲੀ-110016

## ਤਤਕਰਾ

# ਗਿਆਨੀ ਗੁਰਮੁਖ ਸਿੰਘ "ਮੁਸਾਫ਼ਿਰ"

ਗਿਆਨੀ ਗੁਰਮੁਖ ਸਿੰਘ "ਮੁਸਾਫ਼ਿਰ" ਜਿਨ੍ਹਾਂ ਨੂੰ ਵੱਡੇ ਨਿੱਕੇ ਪਿਆਰ ਨਾਲ "ਗਿਆਨੀ ਜੀ" ਜਾ "ਮੁਸਾਫਿਰ ਜੀ" ਕਰਕੇ ਬੁਲਾਦੇ ਸਨ, ਐਤਵਾਰ, 18 ਜਨਵਰੀ 1976 ਨੂੰ ਨਹੀਂ ਰਹੇ। ਇਕ ਉਘੇ ਰਾਜਸੀ ਨੇਤਾ, ਜਿਹੜੇ ਕਈ ਵਰ੍ਹੇ ਪੰਜਾਬ ਪ੍ਰਦੇਸ ਕਾਂਗਰਸ ਦੇ ਪ੍ਰਧਾਨ ਸਨ, ਪੰਜਾਬ ਸਰਕਾਰ ਦੇ ਮੁਖ ਮੰਤ੍ਰੀ ਬਣੇ, ਆਜ਼ਾਦ ਭਾਰਤ ਵਿਚ ਲੋਕ ਸਭਾ ਦੇ ਵੇਰ ਸਾਰਾ ਚਿਰ ਮੈਂਬਰ ਚੁਣੇ ਜਾਦੇ ਰਹੇ, ਆਪਣੇ ਆਖਰੀ ਸਵਾਸ ਤੀਕ ਉਹ ਪਹਿਲੇ ਸਿਰਜਨਾਤਮਕ-ਲੇਖਕ ਸਨ ਤੇ ਹੋਰ ਕੁਝ ਪਿਛੋਂ। ਪੂਰੇ ਹੋਣ ਤੋਂ ਕੁਝ ਦਿਨ ਪਹਿਲੇ ਟੀ. ਵੀ. ਦੇ ਇਕ ਇੰਟਰਵੀਊ ਵਿਚ ਮੇਰੇ ਨਾਲ ਗੱਲਾਂ ਕਰਦੇ ਉਨ੍ਹਾਂ ਕਿਹਾ ਸੀ—

"ਸਿਆਸਤਦਾਨ ਮੈਂ ਹਾਂ ਨਹੀਂ। ਦੇਸ ਦੇ ਹਾਲਾਤ ਐਸੇ ਸਨ, ਜਦ ਮੇਰੇ ਵਿਚ ਕੁਝ ਕਰਣ ਦੀ ਹਿੰਮਤ ਸੀ ਉਦੋਂ ਸਿਆਸੀ ਲੋੜ ਪ੍ਰਧਾਨ ਸੀ। ਹਾਲਾਤ ਨੇ ਮੈਨੂੰ ਉਸ ਵਿਚ ਕੰਮ ਕਰਣ ਤੇ ਮਜਬੂਰ ਕਰ ਦਿਤਾ। ਵੈਸੇ ਮੇਰੀ ਰੁਚੀ ਸਾਹਿੱਤਕ ਹੈ। ਕਵਿਤਾ ਜਾ ਕਹਾਣੀ ਲਿਖਣ ਤੇ ਵਕਤ ਲਾਣ ਵਿਚ ਮੈਂ ਵਧੇਰੇ ਖੁਸੀ ਅਨੁਭਵ ਕਰਦਾ ਹਾ, ਖਾਸ ਕਰ ਅਜ ਕਲ੍ਹ। ਜੇਲ੍ਹ ਦੀ ਜਿੰਦਗੀ ਜੇ ਸਿਆਸੀ ਸਮਝੀ ਜਾਏ ਤਾਂ ਇਸ ਸਿਆਸਤ ਨੇ ਮੇਰੇ ਵਿਚ ਸਾਹਿੱਤਕ ਗੁਣ ਚਮਕਾਣ ਵਿਚ ਮੇਰੀ ਮਦਦ ਕੀਤੀ ਹੈ। ਸਿਆਸੀ ਅਹੁਦੇਦਾਰੀਆ ਨੇ ਰੁਕਾਵਟ ਪਾਈ ਹੈ, 'ਲੀਡਰੀ ਦੀ ਫਿਕ' ਸਿਰਲੇਖ ਵਾਲੀ ਕਵਿਤਾ ਵਿਚ ਮੈਂ ਕਿਹਾ ਹੈ :

ਕਾਵ ਦੇ ਆਕਾਸ ਦੀ ਜੇ ਸੁਧ ਹਵਾ ਤੂੰ ਮਾਣਨੀ,
ਤਾ ਲੀਡਰੀ ਦੇ ਟੋਇਆ ਦੀ ਛੋੜ ਮਿੱਟੀ ਛਾਣਨੀ।

ਇਕ ਹੋਰ ਸਬੂਤ ਵੀ ਹੈ। ਰਾਜਸੀ ਤਾਣੀ ਸੁਲਝਾਣੀ ਪੈ ਜਾਵੇ ਤਾਂ ਮੈਂ ਅਕੇਵਾ ਮਹਿਸੂਸ ਕਰਦਾ ਹਾਂ। ਲਿਖਣ ਤੇ ਆ ਜਾਵਾਂ ਤਾਂ ਭਾਵੇਂ ਸਾਰੀ ਰਾਤ ਗੁਜਰ ਜਾਏ ਥਕੇਵਾਂ ਨਹੀਂ ਮਹਿਸੂਸ ਕਰਦਾ।"

ਕਿ ਉਹ ਇਤਨੇ ਛੇਤੀ ਇੰਜ ਮਲਕੜੇ ਹੀ ਤੁਰ ਜਾਣਗੇ ਇਸਦਾ ਕਿਸੇ ਨੂੰ ਚਿਤ-ਚੇਤਾ ਹੀ ਨਹੀਂ ਸੀ। ਅਜੋਕੇ ਰਾਸਟ੍ਰਪਤੀ,ਗਿਆਨੀ ਜੈਲ ਸਿੰਘ, ਜੋ ਉਦੋਂ ਪਜਾਬ ਦੇ ਮੁਖਮੰਤ੍ਰੀ ਸਨ ਤੇ

ਕੁਝ ਹੋਰ ਦੋਸਤਾਂ ਨਾਲ ਉਨ੍ਹਾਂ ਸਰ ਸੋਭਾ ਸਿੰਘ ਦੇ ਰਾਤ ਦਾ ਖਾਣਾ ਖਾਧਾ। ਅੱਧੀ ਰਾਤ ਨੂੰ ਉਨ੍ਹਾਂ ਨੂੰ ਆਫਤਾਂ ਦਾ ਦਿਲ ਦਾ ਦੌਰਾ ਪਿਆ। ਡਾਕਟਰ ਨੱਠੇ ਹੋਏ ਆਏ। ਪਰ ਉਨ੍ਹਾਂ ਦੇ ਜਾਣ ਦਾ ਸਮਾਂ ਆ ਗਿਆ ਸੀ। ਗਿਆਨੀ ਜੀ ਆਪ ਇਸ ਉਤਾਵਲੇ ਅੰਤ ਲਈ ਤਿਆਰ ਨਹੀਂ ਸਨ। ਇਸ ਦਾ ਪ੍ਰਮਾਣ ਉਨ੍ਹਾਂ ਦੇ ਕਵਿਤਾ ਸੰਗ੍ਰਹਿ **ਦੂਰ ਨੇੜੇ** ਦੇ ਮੁਖਬੰਦ ਤੋਂ ਮਿਲਦਾ ਹੈ, ਜਿਹੜਾ ਉਨ੍ਹਾਂ ਪੂਰੇ ਹੋਣ ਤੋਂ ਦੋ-ਚਾਰ ਦਿਨ ਪਹਿਲੇ ਲਿਖਿਆ ਸੀ :

''ਮੇਰੀਆਂ ਕਵਿਤਾਵਾਂ ਦੀ ਉਪਰੋਕਤ ਨਾਂ ਦੀ ਪੋਥੀ ਕੁਝ ਦੇਰ ਪਾ ਕੇ ਛਪ ਰਹੀ ਹੈ, ਪਰ ਇਹ ਮੇਰੀ ਆਖਰੀ ਪੋਥੀ ਨਹੀਂ ਸਮਝਣੀ ਚਾਹੀਦੀ। ਇਹ ਮੇਰੀ ਕਲਪਣਾ ਹੈ। ਇਸ ਪੋਥੀ ਵਿਚ ਛਪੀ ਹੋਈ ਇਕ ਗਜਲ ਦਾ ਮਕਤਾ ਹੈ—

ਹੁਣ ਮਸਾਂ ਕਿਧਰੇ ਅਸਾਨੂੰ ਆਈ ਹੈ ਜੀਵਨ ਦੀ ਜਾਚ।

ਆਪਣੀ ਇਹ ਕਲਪਣਾ ਹੈ, ਵੈਸੇ ਕੁਝ ਇਤਬਾਰ ਨਹੀਂ। ਜੇ ਜੀਵਨ ਦੀ ਜਾਚ ਹੁਣ ਆਈ ਹੈ ਤਾਂ ਸਮਝ ਲਵੋ ਲਿਖਣ-ਪੜ੍ਹਨ ਦੀ ਜਾਚ ਵੀ ਹੁਣ ਆਈ ਹੈ। ਫਾਰਸੀ ਦਾ ਅਖਾਣ ਹੈ : ਪੀਰ ਸ਼ੋ ਬਿਆਮੋਜ, ਭਾਵ ਬੁੱਢਾ ਹੋ ਕੇ ਸਿਖਦਾ ਜਾ। ਸਿਖਦੇ ਜਾਣ ਨਾਲ ਉਮਰ ਦਾ ਕੋਈ ਸੰਬੰਧ ਨਹੀਂ। ਵੈਸੇ ਸੱਚੀ ਗੱਲ ਹੈ ਕਿ ਮੇਰਾ ਸਿਖਣ ਦਾ ਮੱਚ ਮਰਿਆ ਨਹੀਂ ਸਗੋਂ ਹੋਰ ਜੀਉਂਦਾ ਜਾ ਰਿਹਾ ਹੈ।''

ਮੈਂ ਕਿਹਾ ਹੈ ਕਿ ਗਿਆਨੀ ਜੀ ਇਸ ਅਚਾਨਕ ਅੰਤ ਲਈ ਤਿਆਰ ਨਹੀਂ ਸਨ। ਸਾਇਦ ਮੈਂ ਗ਼ਲਤ ਹੋਵਾਂ। ਇਸ ਲਈ ਕਿ ਉਨ੍ਹਾ ਇਹ ਕਿਉਂ ਕਿਹਾ ਸੀ-''ਆਪਣੀ ਇਹ ਕਲਪਣਾ ਹੈ,ਵੈਸੇ ਕੁਝ ਇਤਬਾਰ ਨਹੀਂ।'' ਇਹੀ ਨਹੀਂ,ਆਪਣੀ ਅੰਤਮ ਕਵਿਤਾ ਵਿਚ ਜਿਹੜੀ ਅਧੂਰੀ ਹੀ ਰਹਿ ਗਈ, ਉਹ ਕਹਿੰਦੇ ਹਨ :

ਪੱਕੀ ਉਮਰੇ
ਹੋਰ ਵੀ ਉਲਟੇ
ਪੱਕਦੇ ਜਾਣ
ਵਿਚਾਰ !
ਰੱਬ ਨਾ ਕਰੇ
ਜੇ ਮੈਂ ਨਾ ਰਿਹਾ
ਜਾਣੈਂ ਡੁੱਬ ਸੰਸਾਰ। [ਦੂਨੀਂ ਸੁਹਾਵਾ ਬਾਗ਼]

ਗਿਆਨੀ ਜੀ ਨੂੰ ਇਸਦਾ ਗਿਆਨ ਸੀ ਕਿ ਉਨ੍ਹਾਂ ਦਾ ਸਰੀਰ ਜੁਆਬ ਦਿੰਦਾ ਜਾ ਰਿਹਾ ਹੈ। ਉਨ੍ਹਾਂ ਨੂੰ ਕੁਝ ਚਿਰ ਪਹਿਲੇ ਦਿਲ ਦਾ ਦੌਰਾ ਪੈ ਚੁਕਾ ਸੀ। ਕਦੀ ਕਦੀ ਉਨ੍ਹਾਂ ਨੂੰ ਤੌਖਲਾ ਲੱਗਣ ਲਗ ਪੈਂਦਾ ਸੀ, ਪਰ ਉਨ੍ਹਾਂ ਨੂੰ ਇਸ ਗੱਲ ਦਾ ਹਮੇਸ਼ਾਂ ਡਰ ਰਹਿੰਦਾ ਸੀ ਕਿ ਜੇ ਕਿਧਰੇ ਉਨ੍ਹਾਂ ਦੇ ਡਾਕਟਰਾਂ ਨੂੰ ਪਤਾ ਲਗ ਗਿਆ ਤਾਂ ਉਨ੍ਹਾ ਨੂੰ ਉਹ ਮੰਜੇ ਤੇ ਪਾ ਦੇਣਗੇ ਤੇ ਪੂਰਾ

ਆਰਾਮ ਕਰਣ ਲਈ ਹਦਾਇਤ ਦੇਣਗੇ। ਇਹ ਗਿਆਨੀ ਜੀ ਨੂੰ ਮੰਨਜ਼ੂਰ ਨਹੀਂ ਸੀ। ਜਦੋਂ ਤੀਕ ਉਨ੍ਹਾਂ ਦੇ ਸਾਹ ਵਿਚ ਸਾਹ ਸੀ, ਉਹ ਲੋਕਸੇਵਾ ਤੇ ਲਿਖਣ-ਪੜ੍ਹਨ ਵਿਚ ਰੁੱਝੇ ਰਹਿਣਾ ਚਾਹੁੰਦੇ ਸਨ।

ਗਿਆਨੀ ਗੁਰਮੁਖ ਸਿੰਘ "ਮੁਸਾਫ਼ਿਰ" ਹੋਰਾਂ ਦਾ ਜਨਮ ਅਣਵੰਡੇ ਪੰਜਾਬ ਦੇ ਕੈਂਬਲਪੁਰ ਜ਼ਿਲ੍ਹੇ ਦੇ ਅਧਵਾਲ ਪਿੰਡ 'ਚ ਹੋਇਆ। ਪੋਠੋਹਾਰ ਦੀ ਉਸ ਧਰਤੀ ਤੇ ਜਿਸ ਨੂੰ ਉਨ੍ਹਾ ਦੀ ਪੀੜ੍ਹੀ ਦੇ ਭਾਈ ਜੋਧ ਸਿੰਘ, ਪ੍ਰਿੰਸੀਪਲ ਤੇਜਾ ਸਿੰਘ, ਪ੍ਰੋਫੈਸਰ ਮੋਹਨ ਸਿੰਘ ਵਰਗੇ ਕਈ ਸਾਹਿਤਕਾਰਾਂ ਤੇ ਮਾਣ ਹੈ। ਉਨ੍ਹਾਂ ਦੇ ਪਿਤਾ ਸਰਦਾਰ ਸੁਜਾਨ ਸਿੰਘ ਇਕ ਧਰਮਾਤਮਾ ਪੁਰਸ਼ ਸਨ। ਥੋੜ੍ਹੀ-ਬਹੁਤੀ ਖੇਤੀ-ਬਾੜੀ ਵੀ ਕਰਦੇ ਸਨ। ਬਚਪਨ ਵਿਚ ਜਦੋਂ ਵੀ ਵਿਹਲ ਮਿਲਦੀ ਗਿਆਨੀ ਜੀ ਉਨ੍ਹਾਂ ਦੀ ਮਦਦ ਕਰਦੇ। ਉਨ੍ਹਾਂ ਦੀ ਮੁਢਲੀ ਵਿਦਿਆ ਪਿੰਡ ਦੇ ਡਿਸਟ੍ਰਿਕਟ ਬੋਰਡ ਸਕੂਲ ਵਿਚ ਹੋਈ। ਫਿਰ ਜੇ. ਵੀ ਦਾ ਇਮਤਿਹਾਨ ਪਾਸ ਕਰਣ ਤੋਂ ਬਾਅਦ ਉਹ ਪ੍ਰਾਇਮਰੀ ਦੀਆ ਜਮਾਤਾ ਨੂੰ ਪੜ੍ਹਾਉਣ ਲਈ ਨਿਪੁੰਨ ਸਮਝੇ ਜਾਣ ਲਗੇ। ਕੁਝ ਦਿਨਾ ਬਾਅਦ ਗਿਆਨੀ ਹੀਰਾ ਸਿੰਘ "ਦਰਦ", ਇਕ ਹੋਰ ਉਘੇ ਪੰਜਾਬੀ ਕਵੀ ਨਾਲ ਉਨ੍ਹਾ ਪੋਠੋਹਾਰ ਦੇ ਪਿੰਡ ਕੱਲਰ ਵਿਚ ਸਕੂਲ ਮਾਸਟਰੀ ਸੁਰੂ ਕਰ ਦਿਤੀ। ਉਨ੍ਹਾ ਦਿਨਾ ਵਿਚ ਗਿਆਨੀ ਜੀ ਦੀ ਆਯੂ ਕੇਵਲ 19 ਵਰ੍ਹਿਆ ਦੀ ਸੀ। ਇਸ ਸਕੂਲ ਦੇ ਹੈਡਮਾਸਟਰ, ਮਸ਼ਹੂਰ ਸਿਖ ਲੀਡਰ ਮਾਸਟਰ ਤਾਰਾ ਸਿੰਘ ਸਨ। ਸਕੂਲ ਦੀ ਨੌਕਰੀ ਤੋਂ ਕੁਝ ਦਿਨ ਬਾਅਦ ਗਿਆਨੀ ਜੀ ਦੀ ਗੈਰਤ, ਉਨ੍ਹਾ ਫੈਸਲਾ ਕੀਤਾ ਕਿ ਉਹ ਉਚੇਰੀ ਪੜ੍ਹਾਈ ਕਰਕੇ ਆਪਣੀ ਵਿਦਿਅਕ ਯੋਗਤਾ ਵਿਚ ਵਾਧਾ ਕਰਣਗੇ। ਇਸ ਸਬੰਧ ਵਿਚ ਇਕ ਮਨੋਰੰਜਕ ਘਟਨਾ ਗਿਆਨੀ ਜੀ ਨੇ ਆਪ ਮੈਨੂੰ ਦੱਸੀ ਸੀ :

ਇਸ ਸਕੂਲ ਵਿਚ ਭਰਤੀ ਹੋਣ ਤੋਂ ਬਾਅਦ ਗਿਆਨੀ ਜੀ ਨੂੰ ਕਿਹਾ ਗਿਆ ਕਿ ਉਹ ਕੱਚੀ ਪਹਿਲੀ ਜਮਾਤ ਨੂੰ ਪੜ੍ਹਾਉਣ। ਨੌਜਵਾਨ "ਮੁਸਾਫਿਰ" ਨੂੰ ਇਹ ਮੰਨਜ਼ੂਰ ਨਹੀਂ ਸੀ। ਉਨ੍ਹਾ ਦੀ ਨਿੱਜੀ ਰਾਏ ਆਪਣੀ ਯੋਗਤਾ ਬਾਰੇ ਇਸ ਤੋਂ ਬਿਹਤਰ ਸੀ। "ਤਾਂ ਫਿਰ ਤੁਸੀਂ ਹੈਡਮਾਸਟਰੀ ਸੰਭਾਲ ਲਵੋ," ਇਹ ਜਾਣਕੇ ਮਾਸਟਰ ਤਾਰਾ ਸਿੰਘ ਹੋਰਾਂ ਨੇ ਚੋਟ ਕੀਤੀ। ਜਦੋਂ ਮਾਸਟਰ ਜੀ ਨੇ ਇਹ ਕਿਹਾ ਉਨ੍ਹਾਂ ਦੇ ਕਮਰੇ ਵਿਚ ਗਿਆਨੀ ਹੀਰਾ ਸਿੰਘ "ਦਰਦ" ਵੀ ਸਨ। ਬਾਹਰ ਆਕੇ ਦੋਹਾ ਨੇ ਫੈਸਲਾ ਕੀਤਾ ਕਿ ਉਹ ਆਪਣੀ ਯੋਗਤਾ ਨੂੰ ਵਧਾਉਣ ਲਈ ਉਚੇਰੀ ਵਿਦਿਆ ਪ੍ਰਾਪਤ ਕਰਣਗੇ। ਇਹ ਤਾਂ ਸੰਭਵ ਨਹੀਂ ਸੀ ਕਿ ਉਹ ਆਪਣੀ ਨੌਕਰੀ ਛੋੜ ਕੇ ਕਾਲਜ ਵਿਚ ਦਾਖ਼ਲਾ ਲੈ ਲੈਣ। ਇਸ ਲਈ ਇਹ ਤੈਅ ਪਾਇਆ ਕਿ ਉਹ ਪਹਿਲੇ ਗਿਆਨੀ ਦਾ ਇਮਤਿਹਾਨ ਪਾਸ ਕਰਣਗੇ, ਤੇ ਫੇਰ ਬੀ. ਏ. ਲਈ ਪ੍ਰਾਈਵੇਟ ਤੌਰ ਤੇ ਬੈਠਣਗੇ। ਇੰਜ ਹੀ ਉਨ੍ਹਾ ਕੀਤਾ। ਗਿਆਨੀ ਪਾਸ ਕਰਣ ਕਰਕੇ ਉਹ "ਗਿਆਨੀ" ਦੇ ਨਾਂ ਨਾਲ ਬੁਲਾਏ ਜਾਣ ਲਗ ਪਏ। ਫਿਰ ਜਦੋਂ ਉਨ੍ਹਾਂ ਬਾਕਾਇਦਾ ਤੌਰ ਤੇ ਕਵੀਸ਼ਰੀ ਕਰਨੀ ਸੁਰੂ ਕਰ ਦਿਤੀ ਉਦੋਂ ਗਿਆਨੀ ਗੁਰਮੁਖ ਸਿੰਘ ਤਾਂ "ਮੁਸਾਫ਼ਿਰ" ਦੇ ਨਾਂ

ਨਾਲ ਜਾਣੇ ਜਾਣ ਲਗ ਪਏ । ਤੇ ਗਿਆਨੀ ਹੀਰਾ ਸਿੰਘ ਨੇ "ਦਰਦ" ਦਾ ਉਪਨਾਮ ਗ੍ਰਹਿਣ ਕਰ ਲਿਆ ।

ਇੰਜ ਜਾਪਦਾ ਹੈ "ਮੁਸਾਫਿਰ" ਜੀ ਵਰਗੇ ਕੋਮਲ ਚਿਤ ਕਲਾਕਾਰ ਤੇ ਅਸਾਧਾਰਣ ਪ੍ਰਤਿਭਾ ਵਾਲੇ ਨੌਜੁਆਨ ਲਈ ਇਕ ਦੁਰਾਡੇ ਵਿਚੱਲੇ ਵਿਚ ਪਏ ਪਿੰਡ ਵਿਚ ਬਹੁਤ ਚਿਰ ਟਿਕੇ ਰਹਿਣਾ ਮੁਮਕਿਨ ਨਹੀਂ ਸੀ । 1919 ਵਿਚ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਨੇ ਉਨ੍ਹਾਂ ਨੂੰ ਜਿਵੇਂ ਝੂਣ ਕੇ ਰਖ ਦਿਤਾ । ਉਨ੍ਹਾਂ ਦੀ ਅੰਤ੍ਰ-ਆਤਮਾ ਨੇ ਜਿਵੇਂ ਬਗਾਵਤ ਕਰ ਦਿਤੀ ਹੋਵੇ। ਜਦੋਂ ਆਪਣਾ ਦੇਸ ਬਦੇਸੀ ਰਾਜ ਦੀਆਂ ਬੇੜੀਆਂ ਤੋਂ ਛੁਟਕਾਰਾ ਪਾਣ ਲਈ ਜੂਝ ਰਿਹਾ ਸੀ, ਉਹ ਕਿਵੇਂ ਖੂੰਜੇ ਵਿਚ ਪਏ ਕਿਸੇ ਪਿੰਡ ਵਿਚ ਬੱਚਿਆ ਨੂੰ ਪੜ੍ਹਾਕੇ ਰਾਜੀ ਰਹਿੰਦੇ ? ਤੇ ਫੇਰ ਤਿੰਨ ਸਾਲ ਬਾਅਦ 1922 ਵਿਚ ਜਦੋਂ ਠੀਕ ਜਲ੍ਹਿਆ ਵਾਲੇ ਬਾਗ ਵਰਗਾ ਸਾਕਾ ਨਨਕਾਣੇ ਸਾਹਿਬ ਵਿਚ ਵੀ ਹੋਇਆ ਤਾ ਗਿਆਨੀ ਜੀ ਲਾਹ-ਪਾ ਕੇ ਦੇਸ ਦੀ ਆਜਾਦੀ ਦੀ ਜੰਗ ਵਿਚ ਕੁੱਦ ਪਏ । ਨਨਕਾਣਾ ਸਾਹਿਬ ਵਿਚ ਫਰੰਗੀ ਦੀ ਸਹਿ ਤੇ ਕੋਈ 200 ਸਿੱਖਾ ਨੂੰ ਸ਼ਹੀਦ ਕਰ ਦਿਤਾ ਗਿਆ ਸੀ । ਗੁਰੂ ਨਾਨਕ ਦੇ ਸਰਧਾਲੂ ਜਿੰਦਾ ਸਾੜ ਦਿਤੇ ਗਏ ਸਨ ।

ਪੰਜਾਬ ਦੇ ਅਕਸਰ ਸਿੱਖ ਨੇਤਾਵਾਂ ਵਾਂਗ ਗਿਆਨੀ ਜੀ ਵੀ ਕੌਮੀ ਸਿਆਸਤ ਵਿਚ ਅਕਾਲੀ ਲਹਿਰ ਦੇ ਰਾਹੀਂ ਹੋ ਕੇ ਆਏ,ਅਕਾਲੀ ਲਹਿਰ ਵਿਚ ਹੀ ਗਿਆਨੀ ਜੀ ਪਹਿਲੀ ਵਾਰ ਨਜ਼ਰਬੰਦ ਕੀਤੇ ਗਏ । ਤੇ ਫੇਰ ਦੇਸ ਦੀ ਆਜਾਦੀ ਦੀ ਜੰਗ ਵਿਚ ਇਸ ਤਰ੍ਹਾ ਦੀਆਂ ਜੇਲ-ਯਾਤ੍ਰਾਵਾਂ ਦੀ ਜਿਵੇਂ ਇਕ ਅਟੁਟ ਲੜੀ ਸ਼ੁਰੂ ਹੋ ਗਈ । 1930 ਵਿਚ ਉਹ ਅਕਾਲ ਤਖਤ ਦੇ ਜਥੇਦਾਰ ਚੁਣੇ ਗਏ । ਸਿਖ ਪੰਥ ਵਿਚ ਇਸ ਤੋਂ ਉਚੇਰੀ ਕੋਈ ਪਦਵੀ ਨਹੀਂ । ਫਿਰ ਕੁਝ ਚਿਰ ਲਈ ਉਹ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤ੍ਰ ਵੀ ਰਹੇ । ਮਾਸਟਰ ਤਾਰਾ ਸਿੰਘ ਤੋਂ ਇਲਾਵਾ ਜਿਨ੍ਹਾ ਉਘੇ ਸਿੱਖ ਨੇਤਾਵਾ ਨਾਲ ਮੋਢੇ ਨਾਲ ਮੋਢਾ ਜੋੜ ਕੇ ਗਿਆਨੀ ਜੀ ਨੇ ਆਜਾਦੀ ਦੀ ਜੰਗ ਵਿਚ ਹਿੱਸਾ ਲਿਆ, ਉਨ੍ਹਾਂ ਵਿਚੋਂ ਕੁਝ ਕੁ ਦੇ ਨਾਂ ਹਨ : ਬਾਬਾ ਖੜਕ ਸਿੰਘ, ਈਸ਼ਰ ਸਿੰਘ "ਮਝੈਲ," ਅਮਰ ਸਿੰਘ "ਝੱਬਾਲ", ਜਥੇਦਾਰ ਮੋਹਨ ਸਿੰਘ, ਪ੍ਰਤਾਪ ਸਿੰਘ "ਕੈਰੋ", ਸੋਹਨ ਸਿੰਘ"ਜੋਸ਼",ਦਰਸਨ ਸਿੰਘ"ਫੇਰੂਮਾਨ", ਊਧਮ ਸਿੰਘ"ਨਾਗੋਕੇ", ਗੋਪਾਲ ਸਿੰਘ "ਕੌਮੀ", ਤੇਜਾ ਸਿੰਘ "ਸੁਤੰਤਰ" ਤੇ ਮਾਸਟਰ ਮਹਿਤਾਬ ਸਿੰਘ ।

ਸਿਦਕੀ, ਅਣਖੀ ਤੇ ਇਰਾਦੇ ਦੇ ਪੱਕੇ, ਗਿਆਨੀ ਗੁਰਮੁਖ ਸਿੰਘ "ਮੁਸਾਫਿਰ" ਇਸ ਲਈ ਕਦੀ ਰਾਜ਼ੀ ਨਹੀਂ ਹੋਏ ਕਿ ਉਹ ਜੇਲ੍ਹ ਦੀ ਕੈਦ ਦੇ ਦੌਰਾਨ ਪੈਰੋਲ ਤੇ ਬਾਹਰ ਆ ਜਾਣ ਭਾਵੇਂ ਉਨ੍ਹਾਂ ਦੀ ਜੇਲ-ਯਾਤ੍ਰਾ ਦੇ ਦਿਨਾਂ ਵਿਚ ਉਨ੍ਹਾ ਦਾ ਪੰਜ ਵਰ੍ਹਿਆ ਦਾ ਬੱਚਾ ਜਾਂਦਾ ਰਿਹਾ, ਇਕ ਬੇਟੀ ਪੂਰੀ ਹੋ ਗਈ ਤੇ ਫਿਰ ਉਨ੍ਹਾਂ ਦੇ ਪਿਤਾ ਉਨ੍ਹਾਂ ਦਾ ਰਾਹ ਵੇਖਦੇ ਤੁਰ ਗਏ । ਉਨ੍ਹਾਂ ਦੇ ਬ੍ਰਿਧ ਪਿਤਾ ਹਮੇਸ਼ਾਂ ਉਨ੍ਹਾਂ ਨੂੰ ਕਿਹਾ ਕਰਦੇ ਸਨ "ਯਾਰਾ ਕਦ ਵੈਸਣ ਇਹ ਅੰਗ੍ਰੇਜ ਇਥੋਂ ?" ਕਿ ਫਰੰਗੀ ਕਦੋਂ ਸਾਡੇ ਦੇਸ ਵਿਚੋਂ ਜਾਵੇਗਾ ਤਾਂ ਜੋ ਉਨ੍ਹਾਂ

ਦਾ ਪੁਤਰ ਉਨ੍ਹਾਂ ਦੇ ਕੋਲ ਰਹਿ ਸਕੇ । ਜਦੋਂ ਉਹ ਇਕ-ਤੋਂ-ਬਾਅਦ-ਇਕ ਜੇਲ੍ਹਾਂ ਭੋਗ ਰਹੇ ਹੁੰਦੇ ਉਨ੍ਹਾਂ ਦੀ ਸ਼੍ਰੀਮਤ ਬੇ-ਓੜਕ ਗਰੀਬੀ ਤੇ ਅਣਹੋਂਦ ਵਿਚ ਪਿਛੇ ਬੱਚਿਆਂ ਨੂੰ ਪਾਲਦੀ, ਪਰ ਮਜਾਲ ਹੈ ਕਦੀ ਉਨ੍ਹਾਂ ਸਕਾਇਤ ਕੀਤੀ ਹੋਵੇ । ਉਨ੍ਹਾਂ ਦਿਨਾਂ ਵਿਚ ਕੋਈ-ਨ-ਕੋਈ ਲਹਿਰ ਚਲਦੀ ਹੀ ਰਹਿੰਦੀ । ਜੋ ਲਹਿਰ ਵੀ ਸ਼ੁਰੂ ਕੀਤੀ ਜਾਂਦੀ ਗਿਆਨੀ ਜੀ ਜ਼ਰੂਰ ਧਰ ਲਏ ਜਾਂਦੇ ।

ਮਹਾਤਮਾ ਗਾਂਧੀ ਨੂੰ ਉਨ੍ਹਾਂ ਦੀ ਸਲਾਹ ਤੇ ਡੂੰਘਾ ਭਰੋਸਾ ਸੀ । ਬਾਪੂ ਅਕਸਰ ਉਨ੍ਹਾਂ ਨੂੰ ਮਸਵਰੇ ਲਈ ਬੁਲਾਂਦੇ, ਖ਼ਾਸ ਤੌਰ ਤੇ ਪੰਜਾਬ ਦੇ ਮਾਮਲਿਆਂ ਬਾਰੇ । ਕਦੀ ਵਰ੍ਹੇ ਕਾਂਗਰਸ ਦੀ ਹਾਈ ਕਮਾਂਡ ਦੇ ਮੈਂਬਰ ਹੋਣ ਦੇ ਨਾਤੇ ਉਹ ਜਵਾਹਰ ਲਾਲ ਨਹਿਰੂ ਦੇ ਵੀ ਬਹੁਤ ਨਿਕਟ ਸਨ । ਨਹਿਰੂ ਪ੍ਰਤੀ ਉਨ੍ਹਾਂ ਦੀ ਸਰਧਾ ਅਪਾਰ ਸੀ । ਜਵਾਹਰ ਲਾਲ ਵੀ ਗਿਆਨੀ ਜੀ ਦੀ ਬੜੀ ਕਦਰ ਕਰਦੇ ਸਨ । ਗਿਆਨੀ ਜੀ ਨੇ ਮਹਾਤਮਾ ਗਾਧੀ ਤੇ ਜਵਾਹਰ ਲਾਲ ਨਹਿਰੂ ਦੀਆਂ ਆਪਣੀਆਂ ਯਾਦਾਂ ਨੂੰ ਦੋ ਪੁਸਤਕਾਂ ਵਿਚ ਅੰਕਿਤ ਕੀਤਾ ਹੈ । ਇਹ ਹਨ—**ਵੇਖਿਆ ਸੁਣਿਆਂ ਗਾਂਧੀ** ਤੇ **ਵੇਖਿਆ ਸੁਣਿਆਂ ਨਹਿਰੂ ।**

ਜੇਲ ਯਾਤ੍ਰਾ ਦੇ ਦੌਰਾਨ ਬਾਕੀ ਰਾਜਸੀ ਨੇਤਾਵਾਂ ਵਾਂਗ ਉਹ ਕਿਤਾਬਾਂ ਪੜ੍ਹਦੇ ਜਾਂ ਕਵਿਤਾ ਕਹਾਣੀਆਂ ਆਦਿ ਲਿਖਦੇ । ਇਨ੍ਹਾਂ ਦਿਨਾਂ ਵਿਚ ਹੀ ਉਨ੍ਹਾਂ **ਗਾਂਧੀ ਗੀਤਾ** ਤੇ **ਬਾਈਵੇਜ਼ ਔਫ ਬਲੈਸੱਡਨੈਸ** ਨਾਂ ਦੀਆਂ ਪੁਸਤਕਾਂ ਦਾ ਪੰਜਾਬੀ ਵਿਚ ਅਨੁਵਾਦ ਕੀਤਾ ।

ਦੇਸ ਦੇ ਆਜਾਦ ਹੋਣ ਤੇ ਗਿਆਨੀ ਜੀ ਨੂੰ ਦਿੱਲੀ ਵਿਚ ਦੇਸ ਦੀ ਵਿਧਾਨ ਸਭਾ ਦਾ ਮੈਂਬਰ ਬਣਾਇਆ ਗਿਆ । ਉਸਤੋਂ ਬਾਅਦ ਉਹ ਪਾਰਲੀਮੈਂਟ ਦੇ ਮੈਂਬਰ ਚੁਣੇ ਗਏ । ਤੇ ਸਿਵਾਏ ਕੁਝ ਮਹੀਨਿਆਂ ਦੇ ਜਦੋਂ ਉਹ ਪੰਜਾਬ ਦੇ ਮੁਖਮੰਤ੍ਰੀ ਬਣੇ, ਗਿਆਨੀ ਜੀ ਲਗਾਤਾਰ ਪਾਰਲੀਮੈਂਟ ਦੇ ਮੈਂਬਰ ਨਿਰਵਾਚਿਤ ਹੁੰਦੇ ਰਹੇ । ਰਾਜਸੀ ਨੇਤਾ ਦੇ ਤੌਰ ਤੇ 1952 ਦੀਆ ਚੋਣਾਂ ਵਿਚ ਆਪਣੀ ਪਾਰਟੀ ਦੀ ਪੰਜਾਬ ਵਿਚ ਜਿੱਤ ਦਾ ਸਿਹਰਾ ਨਿਰੋਲ ਉਨ੍ਹਾ ਦੇ ਸਿਰ ਗਿਣਿਆ ਜਾਂਦਾ ਹੈ । ਇਕ ਸਿਆਸਤਦਾਨ ਦੇ ਤੌਰ ਤੇ ਇਸ ਜਿੱਤ ਨੇ ਉਨ੍ਹਾਂ ਦੀ ਸਾਖ ਨੂੰ ਵਧਾਇਆ ।

ਪਰ ਜਿਸ ਗੱਲ ਲਈ ਗਿਆਨੀ ਜੀ ਨੂੰ ਪੰਜਾਬੀਆਂ ਦੀਆਂ ਕਈ ਪੀੜ੍ਹੀਆਂ ਯਾਦ ਕਰਨਗੀਆਂ, ਉਹ ਹੈ ਉਨ੍ਹਾਂ ਦਾ ਦੇਸ ਦੀ ਵੰਡ ਦੇ ਕਾਰਨ ਲੁਟੇ-ਪੁਟੇ ਸਰਨਾਰਥੀਆਂ ਨੂੰ ਮੁੜ ਵਸਾਉਣ ਵਿਚ ਯੋਗਦਾਨ । ਭਾਵੇਂ ਕੋਈ ਪੱਛਮੀ ਪੰਜਾਬ ਤੋਂ ਆਇਆ ਸੀ, ਭਾਵੇਂ ਸਰਹੱਦੀ ਸੂਬੇ ਵਿਚੋਂ ਤੇ ਭਾਵੇਂ ਸਿੰਧ ਵਿਚੋਂ, ਗਿਆਨੀ ਜੀ ਨੇ ਹਰੇਕ ਦੀ ਤਨੋਂ-ਮਨੋਂ ਮਦਦ ਕੀਤੀ । ਗਿਆਨੀ ਜੀ ਦੇ ਨਿਵਾਸ ਸਥਾਨ, 21, ਫੀਰੋਜਸਾਹ ਰੋਡ, ਨਵੀਂ ਦਿੱਲੀ ਉਤੇ ਵਹੀਰਾਂ ਦੀਆਂ ਵਹੀਰਾਂ ਸਰਨਾਰਥੀਆਂ ਦੀਆਂ ਲੱਗੀਆਂ ਰਹਿੰਦੀਆਂ । ਮੈਂ ਉਨ੍ਹਾ ਦੀ ਸਰਨਾਰਥੀਆਂ ਪ੍ਰਤੀ ਸਹਾਨਭੂਤੀ ਤੇ ਦਰਦ ਨੂੰ ਵੇਖ ਵੇਖ ਕੇ ਹੈਰਾਨ ਹੁੰਦਾ ਰਹਿੰਦਾ । ਜਿਨ੍ਹਾਂ ਦਾ ਕੋਈ ਮਦਦ ਗਾਰ ਨਹੀਂ ਸੀ, ਉਹ ਗਿਆਨੀ ਜੀ ਕੋਲ ਮਦਦ ਲਈ ਆਦੇ । ਤੇ ਮਜਾਲ ਹੈ ਕਦੀ ਕੋਈ ਨਿਰਾਸ ਮੁੜਿਆ ਹੋਵੇ, ਖਾਲੀ ਹੱਥ ਗਿਆ ਹੋਵੇ ।

ਦੇਸ ਦੀ ਸੁਤੰਤ੍ਰਤਾ ਤੋਂ ਬਾਅਦ ਦਿਤਨੇ ਸਾਰੇ ਵਰ੍ਹੇ ਗਿਆਨੀ ਜੀ ਪੰਜਾਬ ਦੇ ਸਿਆਸੀ ਆਕਾਸ਼ ਦੇ ਉਜਲ ਸਿਤਾਰੇ ਦੀ ਤਰ੍ਹਾਂ ਚਮਕਦੇ ਰਹੇ। ਮੁੜ ਮੁੜ ਪੰਜਾਬ ਪ੍ਰਦੇਸ਼ ਕਾਂਗਰਸ ਦੇ ਉਹ ਬਿਨਾਂ ਮੁਕਾਬਲੇ ਪ੍ਰਧਾਨ ਚੁਣੇ ਗਏ । ਤੇ ਇੰਜ ਉਨ੍ਹਾਂ ਪੰਜਾਬ ਨੂੰ ਇਕ ਸਥਿਰ ਅਗਵਾਈ ਦਿਤੀ। ਲਾਲਾ ਲਾਜਪਤ ਰਾਏ ਤੋਂ ਬਾਅਦ, ਕਿਹਾ ਜਾ ਸਕਦਾ ਹੈ, ਕਿ ਗਿਆਨੀ ਗੁਰਮੁਖ ਸਿੰਘ "ਮੁਸਾਫ਼ਿਰ" ਆਪਣੇ ਸਮੇਂ ਵਿਚ ਪੰਜਾਬ ਦੇ ਇਕੋ-ਇਕ ਨੇਤਾ ਸਨ, ਜਿਨ੍ਹਾਂ ਨੂੰ ਕੌਮੀ ਸਿਆਸਤ ਵਿਚ ਵੀ ਮਾਨਤਾ ਪ੍ਰਾਪਤ ਹੋਈ।

ਭਾਵੇਂ ਉਹ ਦਿਲੋਂ-ਮਨੋਂ ਕਾਗਰਸੀ ਸਨ, (ਕਾਂਗਰਸ ਪਾਰਟੀ ਵਿਚ ਉਹ 1922 ਵਿਚ ਸ਼ਾਮਲ ਹੋਏ) ਪਰ ਇਹ ਨਹੀਂ ਕਿ ਹੋਰ ਪਾਰਟੀਆਂ ਦੇ ਲੋਕਾ ਨਾਲ ਉਨ੍ਹਾਂ ਦੀ ਦੋਸਤੀ ਨਹੀਂ ਸੀ। ਉਨ੍ਹਾਂ ਦੇ ਦੋਸਤ ਅਕਾਲੀ ਵੀ ਸਨ ਤੇ ਕਮਿਊਨਿਸਟ ਵੀ ਸਨ। ਕਈ ਅਗਾਂਹ-ਵਧੂ ਲੇਖਕਾਂ ਨਾਲ ਉਨ੍ਹਾਂ ਦੀ ਗੂੜ੍ਹੀ ਮਿਤ੍ਰਤਾ ਸੀ । ਇਨ੍ਹਾਂ ਵਿਚ ਫ਼ੈਜ਼ ਤੇ ਅਲੀ ਸਰਦਾਰ ਜਾਫਰੀ, ਮੋਹਨ ਸਿੰਘ ਤੇ ਸੰਤ ਸਿੰਘ ਸੇਖੋਂ, ਮੁਲਕਰਾਜ ਆਨੰਦ ਤੇ ਸੱਜਾਦ ਜਹੀਰ, ਬਲਰਾਜ ਸਾਹਨੀ ਤੇ ਭੀਸਮ ਸਾਹਨੀ ਸ਼ਾਮਲ ਹਨ! ਅੰਤਰਰਾਸਟ੍ਰੀ ਅਮਨ ਕਾਨਫਰੰਸ ਤੇ ਅਗਾਹ ਵਧੂ ਲੇਖਕਾਂ ਦੀਆਂ ਆਲਮੀ ਕਾਨਫਰੰਸਾਂ ਵਿਚ ਉਹ ਇਕ ਤੋਂ ਵਧੀਕ ਵਾਰ ਸਾਮਲ ਹੋਏ।

ਸੈਰ-ਸਪਾਟੇ ਦੇ ਦਿਲਦਾਦਾ, ਗਿਆਨੀ ਜੀ ਬਹੁਤ ਸਾਰੀ ਦੁਨੀਆ ਘੁੰਮੇ ਸਨ। ਸੰਸਾਰ ਦੇ ਚੱਪੇ ਚੱਪੇ ਤੇ ਉਨ੍ਹਾਂ ਦੇ ਪ੍ਰਸੰਸਕ ਤੇ ਜਾਣਨ ਵਾਲੇ ਮੌਜੂਦ ਨੇ। ਇਨ੍ਹਾਂ ਵਿਚ ਲੇਖਕ ਵੀ ਹਨ ਤੇ ਕਲਾਕਾਰ ਵੀ, ਬੁੱਢੇ ਵੀ ਹਨ ਤੇ ਜੁਆਨ ਵੀ। ਤਾਸ ਖੇਡਣ ਦੇ ਸੌਕੀਨ ਜਿਥੋਂ ਤੀਕ ਮੁਮਕਿਨ ਹੁੰਦਾ, ਉਹ ਸ਼ਾਮੀਂ ਕਲੱਬ ਜਰੂਰ ਜਾਂਦੇ। ਇਕ ਵਾਰ ਮੈਂ ਉਨ੍ਹਾਂ ਦੇ ਠਹਿਰਿਆ ਹੋਇਆ ਸਾ। ਮੇਰੀ ਆਦਤ ਹੈ ਮੈਂ ਸਰਘੀ ਵੇਲੇ ਉਠ ਜਾਂਦਾ ਹਾ। ਉਸ ਦਿਨ ਜਦੋਂ ਮੈਂ ਮੂੰਹ-ਝਾਖੜੇ ਉਠਿਆ ਤਾਂ ਮੈਂ ਵੇਖਿਆ, ਗਿਆਨੀ ਜੀ ਆਪਣੇ ਬੂਟਾ ਦੇ ਤਸਮੇ ਖੋਲ੍ਹ ਰਹੇ ਸਨ। "ਤੁਸੀਂ ਸੈਰ ਕਰਕੇ ਮੁੜ ਵੀ ਆਏ ?" ਇਹ ਕਹਿੰਦੇ ਹੋਏ ਮੈਂ ਗ਼ੁਸਲਖਾਨੇ ਵਿਚ ਚਲਾ ਗਿਆ । ਉਸ ਸਵੇਰ ਨਾਸ਼ਤਾ ਕਰ ਰਹੇ ਮੇਜ਼ ਤੇ ਬੈਠੇ ਗਿਆਨੀ ਜੀ ਨੇ ਪੋਲੇ ਜਹੇ ਮੇਰੇ ਕੰਨ ਵਿਚ ਕਿਹਾ, "ਉਸ ਵੇਲੇ ਮੈਂ ਕਲੱਬ ਤੋਂ ਤਾਸ਼ ਖੇਡਕੇ ਮੁੜਿਆ ਸਾ," ਮੈਂ ਉਨ੍ਹਾ ਦੇ ਮੂੰਹ ਵਲ ਵੇਖਦਾ ਰਹਿ ਗਿਆ।

ਗਿਆਨੀ ਗੁਰਮੁਖ ਸਿੰਘ ਮੁਸਾਫ਼ਰ ਦੇ ਸਿਆਸੀ ਜੀਵਨ ਦਾ ਕਾਲ ਭਾਰਤ ਦੇ ਇਤਿਹਾਸ ਵਿਚ ਬੜਾ ਕਰੜਾ-ਕਾਲ ਸੀ । ਪਹਿਲੇ ਆਜਾਦੀ ਲਈ ਜਦੋ-ਜਹਿਦ, ਫੇਰ ਦੇਸ ਦੀ ਵੰਡ, ਰਿਫਿਊਜੀਆ ਨੂੰ ਮੁੜ-ਵਸਾਉਣਾ, ਤੇ ਫਿਰ ਨਵੇਂ ਭਾਰਤ ਦੀਆ ਮਜਬੂਤ ਨੀਹਾ ਰਖਣੀਆਂ। ਹਰ ਦੌਰ ਵਿਚ ਹਰ ਪਿੜ ਵਿਚ ਗਿਆਨੀ ਜੀ ਮੋਹਰੀ ਰਹੇ ਪਰ ਕਦੀ ਵੀ ਉਨ੍ਹਾਂ ਆਪਣੇ ਚੇਹਰੇ ਤੇ ਉਕਤਾਹਟ ਜਾਂ ਘਬਰਾਹਟ ਨਹੀਂ ਲਿਆਂਦੀ । ਹਰ ਜ਼ਿੰਮੇਵਾਰੀ ਨੂੰ ਹਸਦੇ-ਖੇਡਦੇ ਨਿਭਾਂਦੇ ਗਏ। ਕਦੀ ਉਨ੍ਹਾਂ ਨੂੰ ਕਿਸੇ ਖਫਾ ਹੁੰਦੇ ਨਹੀਂ ਵੇਖਿਆ, ਕਾਹਲੇ ਪੈਂਦੇ ਨਹੀਂ

ਵੇਖਿਆ । ਕੋਈ ਖਿਝ ਨਹੀਂ, ਕਿਸੇ ਨਾਲ ਕੋਈ ਗਿਲਾ ਜਾਂ ਸ਼ਕਾਇਤ ਨਹੀਂ । ਕੋਈ ਵੀ ਕਿਸੇ ਵੇਲੇ, ਕਿਸੇ ਸਮੱਸਿਆ ਨੂੰ ਲੈ ਕੇ ਉਨ੍ਹਾਂ ਦੇ ਘਰ ਅੰਦਰ ਵੜ ਸਕਦਾ ਸੀ । ਇਕ ਵਾਰ ਸ੍ਰੀ ਅਜੀਤ ਪ੍ਰਸਾਦ ਨੇ, ਜੋ ਓਦੋਂ ਕੇਂਦਰੀ ਸਰਕਾਰ ਵਿਚ ਮੁੜ-ਵਸਾਊ ਮਹਿਕਮੇ ਦੇ ਮੰਤ੍ਰੀ ਸਨ, ਗਿਆਨੀ ਜੀ ਨੂੰ ਇਕ ਫਲੈਟ ਦੀ ਪੇਸ਼ਕਸ਼ ਕੀਤੀ । "ਬਸ ਇਹ ਆਖਰੀ ਫਲੈਟ ਹੈ ਦਿੱਲੀ ਵਿਚ, ਮੈਂ ਖਾਸ ਤੌਰ ਤੇ ਤੁਹਾਡੇ ਲਈ ਬਚਾ ਕੇ ਰਖਿਆ ਹੋਇਆ ਹੈ," ਮਨਿਸਟਰ ਨੇ ਕਿਹਾ । ਉਸ ਦਿਨ ਘਰ ਆਕੇ ਗਿਆਨੀ ਜੀ ਆਪਣੀ ਤ੍ਰੀਮਤ ਨਾਲ ਇਸ ਬਾਰੇ ਗੱਲ ਕਰ ਰਹੇ ਸਨ ਕਿ ਉਨ੍ਹਾਂ ਦਾ ਕੋਈ ਜਾਣ-ਪਛਾਣ ਸ਼ਰਨਾਰਥੀ ਵੀ ਕੋਲ ਬੈਠਾ ਸੁਣ ਰਿਹਾ ਸੀ । ਅਗਲੇ ਦਿਨ ਉਹ ਅਜੀਤ ਪ੍ਰਸਾਦ ਦੇ ਨਾਂ ਗਿਆਨੀ ਜੀ ਵਲੋਂ ਚਿੱਠੀ ਟਾਈਪ ਕਰਕੇ ਲੈ ਆਇਆ ਜਿਸ ਵਿਚ ਲਿਖਿਆ ਸੀ-"ਜਿਹੜੇ ਫਲੈਟ ਦੀ ਤੁਸੀਂ ਮੈਨੂੰ ਪੇਸ਼ਕਸ਼ ਕੀਤੀ ਹੈ ਉਹ ਇਸ ਆਦਮੀ ਨੂੰ ਜਿਹੜਾ ਤੁਹਾਡੇ ਕੋਲ ਇਹ ਚਿਠੀ ਲਿਆ ਰਿਹਾ ਹੈ ਐਲਾਟ ਕਰ ਦਿਉ ।" ਗਿਆਨੀ ਜੀ ਨੇ ਬਿਨਾਂ ਵੇਖੇ ਚਿਠੀ ਤੇ ਦਸਖਤ ਕਰ ਦਿਤੇ । ਅਜੀਤ ਪ੍ਰਸਾਦ ਨੇ ਜਦੋਂ ਚਿੱਠੀ ਪੜ੍ਹੀ, ਉਹਦੇ ਹੱਥਾਂ ਦੇ ਤੋਤੇ ਉਡ ਗਏ । ਜਿਨ੍ਹਾਂ ਦਿਨਾਂ ਵਿਚ ਮੈਂ ਨੈਸ਼ਨਲ ਬੁਕ ਟ੍ਰਸਟ ਦਾ ਡਾਇਰੈਕਟਰ ਸਾਂ, ਟ੍ਰਸਟ ਵਿਚ ਕੋਈ ਥਾਂ ਖਾਲੀ ਹੋਈ । ਇਸ ਆਸਾਮੀ ਲਈ ਜਿਹੜੀਆਂ ਅਰਜ਼ੀਆਂ ਆਈਆਂ ਉਨ੍ਹਾਂ ਵਿਚ ਤਿੰਨ ਉਮੀਦਵਾਰਾਂ ਦੀ ਗਿਆਨੀ ਜੀ ਨੇ ਸਿਫਾਰਸ ਕੀਤੀ ਹੋਈ ਸੀ । ਮੈਨੂੰ ਵੇਖਕੇ ਬੜੀ ਹਾਸੀ ਆਈ ।ਮੈਂ ਗਿਆਨੀ ਜੀ ਨੂੰ ਟੈਲੀਫੋਨ ਕਰਕੇ ਇਹ ਕਿਹਾ ਕਿ ਰੱਖਣਾ ਅਸੀਂ ਇਕ ਉਮੀਦਵਾਰ ਨੂੰ ਸੀ ਤੇ ਉਨ੍ਹਾਂ ਤਿੰਨ ਅਰਜ਼ੀਆ ਬਾਰੇ ਸਿਫਾਰਸ ਕੀਤੀ ਹੋਈ ਸੀ । ਮੈਨੂੰ ਸੁਣਕੇ ਕਹਿਣ ਲਗੇ, "ਮੈਂ ਆਪਣਾ ਕੰਮ ਕੀਤਾ ਹੈ ਤੁਸੀਂ ਜਿਵੇਂ ਮੁਨਾਸਬ ਸਮਝਦੇ ਹੋ ਆਪਣਾ ਕੰਮ ਕਰੋ ।" ਤੇ ਉਨ੍ਹਾਂ ਮੇਰੀ ਗੱਲ ਨੂੰ ਹੱਸਕੇ ਗਵਾ ਦਿਤਾ ।

ਇਕ ਸਿਆਸੀ ਲੀਡਰ ਦੇ ਤੌਰ ਤੇ ਬੇਸ਼ਕ ਉਨ੍ਹਾਂ ਦੀ ਦੇਣ ਮਹੱਤਵ ਪੂਰਣ ਹੈ, ਪਰ ਗਿਆਨੀ ਗੁਰਮੁਖ ਸਿੰਘ "ਮੁਸਾਫਿਰ" ਨੇ ਇਕ ਲੇਖਕ ਦੇ ਤੌਰ ਤੇ ਵੀ ਪੰਜਾਬੀ ਸਾਹਿੱਤ ਵਿਚ ਆਪਣੀ ਨਿਵੇਕਲੀ ਥਾਂ ਬਣਾ ਲਈ ਹੈ । ਕਵੀ ਤੇ ਕਹਾਣੀ ਲੇਖਕ ਦੇ ਤੌਰ ਤੇ ਉਹ ਬਹੁਤ ਚਿਰ ਤਕ ਸਤਿਕਾਰੇ ਜਾਣਗੇ । ਆਪਣਾ ਸਾਹਿਤਕ ਜੀਵਨ ਉਨ੍ਹਾਂ ਇਕ ਕਵੀ ਦੇ ਤੌਰ ਤੇ ਸ਼ੁਰੂ ਕੀਤਾ ਪਰ ਫਿਰ ਇਕ ਸਮਾਂ ਆਇਆ ਜਦੋਂ ਕਹਾਣੀਆਂ ਲਿਖਣਾ ਉਨ੍ਹਾਂ ਨੂੰ ਵਧੇਰੇ ਪਸੰਦ ਆਉਣ ਲਗ ਪਿਆ । ਉਨ੍ਹਾਂ ਦੇ 9 ਕਹਾਣੀ-ਸੰਗ੍ਰਹਿ ਹਨ-**ਵੱਖਰੀ ਦੁਨੀਆਂ, ਆਲ੍ਹਣੇ ਦੇ ਬੋਟ, ਕੰਧਾਂ ਬੋਲ ਪਈਆਂ, ਸਤਾਈ ਜਨਵਰੀ, ਅੱਲਾ ਵਾਲੇ, ਗੁਟਾਰ, ਸਭ ਅੱਛਾ, ਸਸਤਾ ਤਮਾਸ਼ਾ** ਤੇ **ਉਰਵਾਰ-ਪਾਰ** ਇੰਜ ਹੀ ਉਨ੍ਹਾ ਦੇ ਨੌਂ ਕਵਿਤਾ-ਸੰਗ੍ਰਹਿ ਸਨ—**ਸਬਰ ਦੇ ਬਾਣ, ਪ੍ਰੇਮ ਬਾਣ, ਜੀਵਨ ਪੰਧ, ਮੁਸਾਫਰੀਆਂ, ਟੁੱਟੇ ਖੰਭ, ਕਾਵ-ਸੁਨੇਹੇ, ਸਹਿਜ-ਸੇਤੀ, ਵੱਖਰਾ ਵੱਖਰਾ ਕਤਰਾ ਕਤਰਾ** ਤੇ **ਦੂਰ ਨੇੜੇ** ।"

ਇਸਤੋਂ ਛੁੱਟ ਉਨ੍ਹਾਂ ਦੀਆਂ ਕਈ ਆਮ ਵਾਕਫੀ ਦੀਆਂ ਰਚਨਾਵਾਂ ਹਨ—**ਵੇਖਿਆ ਸੁਣਿਆ ਗਾਂਧੀ, ਵੇਖਿਆ ਸੁਣਿਆ ਨਹਿਰੂ, ਬਾਗ਼ੀ ਜਰਨੈਲ** । ਉਨ੍ਹਾਂ ਦਵਾਰਾ

ਅਨੁਵਾਦ ਕੀਤੀ ਸਮਿਗ੍ਰੀ, ਵਿਚ **ਗਾਂਧੀ ਗੀਤਾ** ਤੇ **ਅਨੰਦ ਮਾਰਗ** ਵਧੇਰੇ ਮਸ਼ਹੂਰ ਹਨ।

ਇਕ ਹੋਰ ਮਹਾਨ ਕਾਰਜ ਜਿਹੜਾ ਗਿਆਨੀ ਜੀ ਨੇ ਆਪਣੇ ਹੱਥਾਂ ਵਿਚ ਬਿਨਾ ਕਿਸੇ ਬਾਹਰੀ ਸਹਾਇਤਾ ਦੇ ਲਿਆ ਉਹ ਸੀ ਦੇਸ਼ ਦੀ ਆਜ਼ਾਦੀ ਦੀ ਜਦੋ-ਜਹਿਦ ਵਿਚ ਵੀਹਵੀਂ ਸਦੀ ਦੇ ਸ਼ਹੀਦਾਂ ਦਾ ਜੀਵਨ-ਬ੍ਰਿਤਾਂਤ । ਇਸ ਦੀ ਪਹਿਲੀ ਸੈਂਚੀ 1968 ਵਿਚ ਪ੍ਰਕਾਸ਼ਤ ਹੋਈ। ਬਾਕੀ ਸਾਮਿਗ੍ਰੀ ਨੂੰ ਪੰਜਾਬੀ ਯੂਨੀਵਰਸਿਟੀ ਪ੍ਰਕਾਸ਼ਤ ਕਰ ਰਹੀ ਹੈ।

ਇਸ ਤੋਂ ਇਲਾਵਾ ਉਨ੍ਹਾਂ ਆਪਣੀ ਸ੍ਵੈਜੀਵਨੀ ਲਿਖਣੀ ਸ਼ੁਰੂ ਕੀਤੀ ਜਿਹੜੀ ਮੁਕੰਮਲ ਨਹੀਂ ਹੋ ਸਕੀ ਤੇ ਅਜੇ ਤੀਕ ਅਣ-ਛਪੀ ਪਈ ਹੈ।

ਸਮਾਜਕ ਤੇ ਰਾਜਸੀ ਦ੍ਰਿਸ਼ਟੀਕੋਣ ਤੋਂ ਵਧੇਰੇ ਮਹੱਤਵ-ਪੂਰਣ ਗਿਆਨੀ ਜੀ ਦੀਆਂ ਡਾਇਰੀਆਂ ਹਨ ਜਿਨ੍ਹਾਂ ਨੂੰ ਪ੍ਰਕਾਸ਼ਿਤ ਕਰਨਾ ਅਜੇ ਤੀਕ ਮੁਨਾਸਿਬ ਨਹੀਂ ਸਮਝਿਆ ਗਿਆ। ਗਿਆਨੀ ਜੀ ਇਧਰ ਕਈ ਵਰ੍ਹੇ ਬਾਕਾਇਦਾ ਡਾਇਰੀ ਲਿਖਦੇ ਸਨ। ਪਹਿਲੇ ਉਰਦੂ ਵਿਚ ਲਿਖਦੇ ਸਨ, ਫਿਰ ਪੰਜਾਬੀ ਵਿਚ ਉਨ੍ਹਾਂ ਲਿਖਣੀ ਸ਼ੁਰੂ ਕੀਤੀ । ਇਨ੍ਹਾਂ ਰੋਜ਼ਨਾਮਚਿਆਂ ਵਿਚ ਆਪਣੇ ਨਾਲ ਦੇ ਆਪਣੇ ਸਮਕਾਲੀਆਂ ਤੇ ਉਹ ਅਹਿਮ ਰੌਸ਼ਨੀ ਪਾਉਂਦੇ ਹਨ। ਪਿਛਲੇ ਕਈ ਵਰ੍ਹਿਆ ਦੀਆ ਗਤੀਵਿਧੀਆ ਬਾਰੇ ਇਨ੍ਹਾਂ ਡਾਇਰੀਆਂ ਵਿਚ ਅਨਮੋਲ ਵਾਕਫੀ ਭਰੀ ਪਈ ਹੈ । ਜਦੋਂ ਕੋਈ ਲੇਖਕ ਗਿਆਨੀ ਗੁਰਮੁਖ ਸਿੰਘ ਵਰਗਾ ਦਿਆਨਤਦਾਰ ਇਨਸਾਨ ਹੋਵੇ, ਇਸ ਤਰ੍ਹਾ ਦੀ ਸਾਮਿਗ੍ਰੀ ਦਾ ਮੁੱਲ ਹੋਰ ਵੀ ਵਧ ਜਾਂਦਾ ਹੈ। ਗਿਆਨੀ ਜੀ ਦਾ ਜੀਵਨ ਕਾਲ ਸਾਡੇ ਇਤਿਹਾਸ ਵਿਚ ਇਕ ਕਰੜੀ ਜਦੋ-ਜਹਿਦ ਦਾ ਸਮਾਂ ਸੀ। ਇਸ ਤਰ੍ਹਾ ਦੇ ਦੌਰ ਬਾਰੇ ਇਕ ਕੋਮਲ ਚਿਤ ਕਲਾਕਾਰ ਦੇ ਪ੍ਰਤਿਕਰਮ ਇਤਿਹਾਸਕਾਰਾ ਲਈ ਵਾਕਫੀ ਦੀ ਖਾਣ ਸਿੱਧ ਹੋਣਗੇ। ਹੁਣ ਇਨ੍ਹਾਂ ਡਾਇਰੀਆ ਨੂੰ ਨਹਿਰੂ ਮੈਮੋਰੀਅਲ ਟ੍ਰਸਟ ਦੀ ਲਾਇਬ੍ਰੇਰੀ ਵਿਚ ਸੁਰੱਖਿਅਤ ਕੀਤਾ ਜਾ ਰਿਹਾ ਹੈ।

ਗਿਆਨੀ ਗੁਰਮੁਖ ਸਿੰਘ ''ਮੁਸਾਫਿਰ'' ਦੀ ਸਾਹਿੱਤਕ ਦੇਣ ਦਾ ਮੁਲਅੰਕਣ ਉਨ੍ਹਾਂ ਦੇ ਪੂਰੇ ਹੋਣ ਤੋਂ ਬਾਅਦ ਇਤਨਾ ਛੇਤੀ ਸਾਇਦ ਠੀਕ ਨਾ ਹੋਵੇ । ਗਿਆਨੀ ਜੀ ਬਾਰੇ ਇਹ ਹੋਰ ਵੀ ਮੁਸ਼ਕਿਲ ਹੈ ਕਿਉਂਕਿ ਉਨ੍ਹਾਂ ਦੀ ਸਿਆਸੀ ਸਖਸੀਅਤ ਦਾ ਪ੍ਰਛਾਵਾ ਉਨ੍ਹਾਂ ਵਿਚਲੇ ਲੇਖਕ ਦੇ ਜੀਵਨ ਤੇ ਅਜੇ ਤੀਕ ਪੈ ਰਿਹਾ ਹੈ । ਕਈ ਵਾਰ ਉਨ੍ਹਾਂ ਦੇ ਪ੍ਰਸੰਸਕਾ ਨੂੰ ਜਿਵੇਂ ਵਿਸ਼ਵਾਸ ਨਾ ਆਉਂਦਾ ਹੋਵੇ ਕਿ ਪੰਜਾਬ ਕਾਂਗਰਸ ਦਾ ਇਕ ਦਹਾਕੇ ਤੋਂ ਵਧੇਰੇ ਸਮੇਂ ਲਈ ਪ੍ਰਧਾਨ ਆਪਣੀ ਜ਼ਬਾਨ ਦਾ ਪ੍ਰਮੁੱਖ ਕਵੀ ਤੇ ਕਹਾਣੀਕਾਰ ਵੀ ਹੋ ਸਕਦਾ ਸੀ। ਕਿ ਉਹ ਆਪਣੀ ਸਵੇਰ ਜਵਾਹਰ ਲਾਲ ਨਹਿਰੂ ਨਾਲ ਮਿਲਕੇ ਦੇਸ ਦੀਆਂ ਜਟਿਲ ਸਮੱਸਿਆਵਾਂ ਸੁਲਝਾਣ ਵਿਚ ਗੁਜ਼ਾਰਦਾ ਤੇ ਸ਼ਾਮਾਂ ਹਜ਼ਾਰਾ ਸਿੰਘ ''ਮੁਸ਼ਤਾਕ'' ਤੇ ਤਾਰਾ ਸਿੰਘ ''ਕਾਮਿਲ'' ਵਰਗੇ ਸ਼ਾਇਰਾਂ ਨਾਲ ਕਵੀ ਦਰਬਾਰਾਂ ਵਿਚ।

ਇਹੀ ਕਾਰਨ ਸੀ ਕਿ ਜਦੋਂ ਵੀ ਗਿਆਨੀ ਜੀ ਨੂੰ ਕੋਈ ਕਹਾਣੀ ਸੰਗ੍ਰਹਿ ਪ੍ਰਕਾਸ਼ਿਤ ਕਰਨਾ ਹੁੰਦਾ ਮੈਂ ਉਹਦੇ ਬਾਰੇ ਦੋ ਚਾਰ ਸ਼ਬਦ ਜ਼ਰੂਰ ਲਿਖਦਾ ਤਾਂ ਜੋ ਇਸ ਤੱਥ ਨੂੰ ਉਭਾਰਿਆ

ਜਾ ਸਕੇ ਕਿ ਗਿਆਨੀ ਗੁਰਮੁਖ ਸਿੰਘ ਮੁਸਾਫਿਰ ਬੇਸ਼ਕ ਉਘੇ ਸਿਆਸੀ ਲੀਡਰ ਸਨ ਪਰ ਨਾਲ ਨਾਲ ਇਕ ਸਾਹਿੱਤਕਾਰ ਵੀ ਸਨ। ਉਨ੍ਹਾਂ ਦੇ ਮਰਨ ਉਪ੍ਰਾਂਤ ਜਦੋਂ ਉਨ੍ਹਾਂ ਦੇ ਕਹਾਣੀ ਸੰਗ੍ਰਿਹਿ **ਉਰਵਾਰ-ਪਾਰ** ਨੂੰ ਸਾਹਿੱਤ ਅਕਾਦਮੀ ਦਾ ਇਨਾਮ ਦਿਤਾ ਗਿਆ ਤਾਂ ਮੈਨੂੰ ਇੰਜ ਲੱਗਾ ਜਿਵੇਂ ਗਿਆਨੀ ਜੀ ਬਾਰੇ ਮੇਰੇ ਸਾਰੇ ਦਾਅਵੇ ਗਲਤ ਨਹੀਂ ਸਨ। ਇੰਜ ਗਿਆਨੀ ਜੀ ਦੀਆਂ ਕਹਾਣੀਆਂ ਬਾਰੇ ਮੁੜ ਮੁੜ ਲਿਖਣ ਦਾ ਇਕ ਹੋਰ ਵੀ ਕਾਰਨ ਸੀ। ਅਸਲੋਂ ਇਕ ਨਿੱਜੀ ਕਾਰਨ। ਕਈ ਵਰ੍ਹੇ ਪਹਿਲੇ ਲਾਹੌਰ ਵਿਚ ਜਦੋਂ ਗਿਆਨੀ ਜੀ ਨੇ ਆਪਣਾ ਪਹਿਲਾ ਕਹਾਣੀ ਸੰਗ੍ਰਿਹਿ ਪ੍ਰਕਾਸਿਤ ਕਰਨ ਦਾ ਫੈਸਲਾ ਕੀਤਾ, ਤਾਂ ਉਨ੍ਹਾਂ ਦੇ ਦੋਸਤ ਤੇ ਪ੍ਰਕਾਸ਼ਕ ਸ: ਮੁਬਾਰਕ ਸਿੰਘ ਨੇ ਫਰਮਾਇਸ ਕੀਤੀ ਕਿ ਮੈਂ ਉਸ ਸੰਗ੍ਰਿਹਿ ਬਾਰੇ ਕੁਝ ਸਬਦ ਮੁਖ-ਬੰਦ ਵਜੋਂ ਲਿਖਾਂ। ਇਹ ਸੋਚ ਕੇ ਕਿ ਨਿੱਕੀ ਕਹਾਣੀ ਇਕ ਉਨੱਤ ਕਲਾ ਸ਼ੈਲੀ ਹੈ, ਜਿਹੜੀ ਪੁਲਾਂਘਾ ਪੁੱਟਦੀ ਕਿਤੇ ਦੀ ਕਿਤੇ ਪੁਜ ਗਈ ਹੈ, ਉਸ ਨੂੰ ਇਕ ਰਾਜਸੀ ਨੇਤਾ ਕਿਵੇਂ ਅਪਣਾ ਸਕਦਾ ਹੈ, ਮੈਂ ਸ: ਮੁਬਾਰਕ ਸਿੰਘ ਨੂੰ ਟਾਲ ਦਿਤਾ। ਪਰ ਜਦੋਂ **ਵੱਖਰੀ ਦੁਨੀਆਂ** ਗਿਆਨੀ ਗੁਰਮੁਖ ਸਿੰਘ 'ਮੁਸਾਫਿਰ' ਦਾ ਉਹ ਕਹਾਣੀ ਸੰਗ੍ਰਿਹਿ ਛਪਕੇ ਆਇਆ ਤਾ ਮੈਨੂੰ ਡਾਢੀ ਨਿਮੋਜੀ ਮਹਿਸੂਸ ਹੋਈ। ਇਸ ਸੰਗ੍ਰਿਹਿ ਦੀਆਂ ਕਹਾਣੀਆਂ ਹਰ ਪਹਿਲੂ ਤੋਂ ਕਾਮਯਾਬ ਸਨ। ਗਿਆਨੀ ਜੀ ਦਾ ਲਿਖਣ ਢੰਗ ਨਵੀਨਤਮ ਸੀ ਤੇ ਜੋ ਕੁਝ ਉਹ ਕਹਿ ਰਹੇ ਸਨ ਉਹ ਅਸਲੋਂ ਨਰੋਆ ਸੀ। ਇਨ੍ਹਾ ਕਹਾਣੀਆ ਵਿਚ ਜੇਲ੍ਹ ਦੇ ਜੀਵਨ ਦਾ ਉਸਤਰ੍ਹਾਂ ਦਾ ਰੋਚਕ ਬਿਆਨ ਕੇਵਲ ਗਿਆਨੀ ਜੀ ਹੀ ਕਰ ਸਕਦੇ ਸਨ। ਜੇਲ੍ਹ ਦੇ ਅਧਿਕਾਰੀਆਂ ਦੀ ਨਿਰਮਮਤਾ ਤੇ ਅਤਿਆਚਾਰ ਇਕ ਪਾਸੇ ਤੇ ਦੇਸ ਭਗਤਾ ਦੀ ਕੁਰਬਾਨੀ ਤੇ ਸਿਦਕ ਦੂਜੇ ਪਾਸੇ, ਇਹ ਕਹਾਣੀਆਂ ਸਾਡੇ, ਸਾਹਿੱਤ ਵਿਚ ਨਿਵੇਕਲਾ ਸਥਾਨ ਰਖਦੀਆਂ ਹਨ। ਇਸੇ ਤਰ੍ਹਾ **ਆਲ੍ਹਣੇ ਦੇ ਬੋਟ** ਵਰਗੀਆਂ ਕਹਾਣੀਆਂ ਵਿਚ ਜੇਲ੍ਹਾਂ ਵਿਚ ਸੜ ਰਹੇ ਦੇਸ ਭਗਤਾ ਦੇ ਪਿਛੇ ਪਰਵਾਰਾ ਦੀ ਜ਼ਿੰਦਗੀ ਦੀਆ ਮੁਸੀਬਤਾਂ ਦੇ ਹਿਰਦੇ ਵੇਧਕ ਵਿਸਥਾਰ ਹਨ। ਗਿਆਨੀ ਜੀ ਦੇ ਆਪਣੇ ਪ੍ਰਵਾਰ ਦੇ ਇਕ ਤੋਂ ਵਧੀਕ ਲੋਕ ਉਨ੍ਹਾਂ ਦੀ ਜੇਲ-ਯਾਤ੍ਰਾ ਦੇ ਦੌਰਾਨ ਕਾਲਵੱਸ ਹੋ ਗਏ। ਉਨ੍ਹਾ ਦੀ ਜੁਆਨ-ਜਹਾਨ ਬੇਟੀ ਗੰਭੀਰ ਤੌਰ ਤੇ ਬੀਮਾਰ ਸੀ ਪਰ ਉਸ ਕਦੀ ਨਹੀਂ ਚਾਹਿਆ ਕਿ ਉਹਦੇ ਪਿਤਾ ਫਿਰੰਗੀ ਦੀ ਸਰਕਾਰ ਤੋਂ ਇਜਾਜ਼ਤ ਲੈ ਕੇ ਉਹਨੂੰ ਮਿਲਣ ਲਈ ਬਾਹਰ ਆਉਣ। ਇਹ ਸਿਦਕਵਾਨ ਕੁੜੀ ਆਪਣੇ ਪਿਆਰੇ ਪਿਤਾ ਦਾ ਮੂੰਹ ਵੇਖੇ ਬਿਨਾ ਇਸ ਸੰਸਾਰ ਤੋਂ ਤੁਰ ਗਈ।

ਗਿਆਨੀ ਗੁਰਮੁਖ ਸਿੰਘ "ਮੁਸਾਫਿਰ" ਇਕ ਲੋਕ ਪ੍ਰੀਯ ਨੇਤਾਂ ਸਨ। ਆਪਣੇ ਆਲੇ ਦੁਆਲੇ ਦਾ ਉਨ੍ਹਾ ਨੂੰ ਗਹਿਰਾ ਤਜਰਬਾ ਸੀ। ਇਕ ਸਾਹਿੱਤਕਾਰ ਹੋਣ ਦੇ ਨਾਤੇ ਉਨ੍ਹਾਂ ਦੀ ਹਮੇਸਾ ਇਹ ਕੋਸ਼ਿਸ ਹੁੰਦੀ ਕਿ ਨਵੀਆਂ ਸਾਹਿੱਤਕ ਰੁਚੀਆਂ ਨਾਲ ਕਦਮ ਮੇਲ ਕੇ ਤੁਰਨ। ਉਹ ਕਈ ਅਗਾਂਹ-ਵਧੂ ਤੇ ਨਵੇਂ ਲੇਖਕਾਂ ਦੇ ਨਿੱਜੀ ਦੋਸਤ ਸਨ ਭਾਵੇਂ ਇਹ ਕੋਈ ਮੋਹਨ ਸਿੰਘ ਸੀ, ਭਾਵੇਂ ਸ਼ਿਵ ਕੁਮਾਰ ਬਟਾਲਵੀ, ਭਾਵੇਂ ਗੁਰਬਖਸ਼ ਸਿੰਘ ਤੇ ਭਾਵੇਂ ਨਾਨਕ ਸਿੰਘ ਨਾਵਲਿਸਟ।

ਜਦੋਂ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦਾ ਦਾਹ ਸੰਸਕਾਰ ਹੋਇਆ,ਗਿਆਨੀ ਜੀ ਖ਼ੁਦ ਹਾਜ਼ਰ ਸਨ। "ਇੰਜ ਜਾਪਦਾ ਸੀ ਜਿਵੇਂ ਫੁੱਲਾਂ ਦਾ ਕਲਾਵਾ ਭਰਕੇ ਕੋਈ ਅਗਨੀ ਦੇ ਹਵਾਲੇ ਕਰ ਦੇਵੇ', ਗਿਆਨੀ ਜੀ ਨੇ ਮੈਨੂੰ ਦਸਿਆ। ਉਨ੍ਹਾਂ ਵਿਚ ਦੇ ਕੋਮਲ ਚਿਤ ਕਵੀ ਉਤੇ ਇਸ ਘਟਨਾ ਦਾ ਬੜਾ ਗਹਿਰਾ ਅਸਰ ਹੋਇਆ ਜਾਪਦਾ ਸੀ। "ਮੁਸਾਫ਼ਿਰ" ਵਿਚ ਦਾ ਕਹਾਣੀ ਲੇਖਕ ਹਰ ਕਿਸੇ ਨਾਲ ਪੂਰਾ ਨਿਆਂ ਕਰਦਾ, ਭਾਵੇਂ ਕਹਾਣੀ ਕਿਸਾਨ ਦੀ ਹੋਵੇ, ਭਾਵੇਂ ਕਿਸੇ ਮਜ਼ਦੂਰ ਦੀ, ਭਾਵੇਂ ਸੜਕ ਤੇ ਵੇਖੇ ਕਿਸੇ ਅਪਾਹਜ ਦੀ ਹੋਵੇ,ਭਾਵੇਂ ਉਨ੍ਹਾਂ ਨੂੰ ਮਿਲਣ ਆਏ ਕਿਸੇ ਸ਼ਰਨਾਰਥੀ ਦੀ, ਭਾਵੇਂ ਕਿਸੇ ਨਿਰਧਨ ਦੀ ਹੋਵੇ, ਭਾਵੇਂ ਕਿਸੇ ਵਿਗੜੇ ਸਰਮਾਏਦਾਰ ਦੀ। ਉਨ੍ਹਾਂ ਦੀਆ ਕਹਾਣੀਆਂ ਵਿਚ ਅਕਸਰ ਲੋਕ-ਕਹਾਣੀ ਦੀ ਸਾਦਗੀ ਵਿਖਾਈ ਦਿੰਦੀ ਹੈ। ਇੰਜ ਜਾਪਦਾ ਹੈ ਜਿਵੇਂ ਸ਼ੁਰੂ ਵਿਚ ਉਹ ਸਾਰੀ ਕਹਾਣੀ ਦਸ ਰਹੇ ਹੋਣ। ਤਾਂ ਵੀ ਕਹਾਣੀ ਦੇ ਦੌਰਾਨ ਉਹ ਪਾਠਕ ਦੀ ਵਾਰਤਾ ਵਿਚ ਦਿਲਚਸਪੀ ਬਣਾਈ ਰਖਦੇ ਹਨ। ਇਸਦਾ ਰਾਜ਼ ਉਨ੍ਹਾਂ ਦੀ ਬਣਤ ਦੀ ਸਾਦਗੀ ਹੈ ਤੇ ਉਨ੍ਹਾ ਦੇ ਬਿਆਨ ਦੀ ਈਮਾਨਦਾਰੀ। ਇਹੀ ਕੁਝ ਤੇ ਹੀਰ-ਵਾਰਸਸ਼ਾਹ ਵਿਚ ਵੇਖਣ ਵਿਚ ਆਂਦਾ ਹੈ ਤੇ ਠੀਕ ਇਹੀ ਕੁਝ ਮਸ਼ਹੂਰ ਜਰਮਨ ਨਾਟਕਕਾਰ ਬਰੈਸ਼ਟ ਕਰ ਰਿਹਾ ਪ੍ਰਤੀਤ ਹੁੰਦਾ ਹੈ।

ਗਿਆਨੀ ਜੀ ਕਹਾਣੀ ਜਾ ਕਵਿਤਾ ਦੀ ਬਣਤ ਨਾਲ ਇਸ ਤਰ੍ਹਾ ਦੇ ਤਜਰਬੇ ਕਰ ਸਕਦੇ ਸਨ ਕਿਉਂਕਿ ਪਹਿਲੇ ਉਨ੍ਹਾਂ ਕਵਿਤਾ ਤੇ ਕਹਾਣੀ ਦੀ ਪਰੰਪਰਾਗਤ ਬਣਤ ਵਿਚ ਮੁਹਾਰਤ ਪਾ ਲਈ ਸੀ। ਪਹਿਲੇ ਬਣਤ ਦੇ ਜ਼ਾਬਤੇ ਨੂੰ ਉਨ੍ਹਾਂ ਕਬੂਲ ਕੀਤਾ, ਫੇਰ ਇਹਦੇ ਨਾਲ ਤਜਰਬੇ ਕੀਤੇ ਤੇ ਇਨ੍ਹਾਂ ਪ੍ਰਯੋਗਾ ਵਿਚ ਉਹਨਾਂ ਸਲਾਹੁਣਯੋਗ ਸਫਲਤਾ ਪ੍ਰਾਪਤ ਕੀਤੀ।

ਉਨ੍ਹਾਂ ਦੀ ਕਹਾਣੀ ਕਲਾ ਦਾ ਇਕ ਹੋਰ ਗੁਣ ਸੰਜਮ ਹੈ ਜਿਸ ਨਾਲ ਉਹ ਆਪਣੀ ਗੱਲ ਨੂੰ ਕਹਿ ਜਾਂਦੇ ਹਨ। ਵਿਸਥਾਰ ਵਿਚ ਜਾਦੇ ਹੋਏ ਵੀ ਇੰਜ ਜਾਪਦਾ ਹੈ ਜਿਵੇਂ ਵਿਸਥਾਰ ਵਿਚ ਨਹੀਂ ਜਾ ਰਹੇ। ਜਿਥੇ ਇਕ ਚੋਟ ਨਾਲ ਕੰਮ ਚਲ ਜਾਏ, ਮਜਾਲ ਹੈ ਕਦੀ ਉਹ ਦੂਜੀ ਚੋਟ ਲਾ ਜਾਣ। ਉਨ੍ਹਾਂ ਦਾ ਬਿਆਨ ਸੁਝਾਊ ਹੁੰਦਾ ਹੈ, ਤੇ ਅਕਸਰ ਉਹ ਪ੍ਰਤੀਕਾ ਦੀ ਵਰਤੋਂ ਕਰ ਰਹੇ ਪ੍ਰਤੀਤ ਹੁੰਦੇ ਹਨ। ਉਨ੍ਹਾ ਦੀ ਜ਼ਿੰਦਗੀ ਦਾ ਤਜਰਬਾ ਇਤਨਾ ਵਿਸ਼ਾਲ ਸੀ ਕਿ ਉਨ੍ਹਾਂ ਨੂੰ ਸਾਵੀਆਂ ਘਟਨਾਵਾ ਦੀ ਕਦੀ ਘਾਟ ਨਹੀਂ ਹੋਈ। ਇਕ ਧਾਰਨਾ ਨੂੰ ਇਕ ਤੋਂ ਵਧੀਕ ਘਟਨਾਵਾਂ ਨਾਲ ਉਹ ਸਿੱਧ ਕਰਨ ਵਿਚ ਆਪਣਾ ਜ਼ੋਰ ਨਹੀਂ ਰੱਖਦੇ। ਮੈਨੂੰ ਤਾ ਉਨ੍ਹਾਂ ਦੀ ਕਹਾਣੀ ਪੜ੍ਹਦੇ ਪੜ੍ਹਦੇ ਕਦਮ ਕਦਮ ਤੇ ਹੋਰ ਹੋਰ ਕਹਾਣੀਆਂ ਸਰੋੜੀਆਂ ਕੱਢੀ ਵਿਖਾਈ ਦਿਦੀਆਂ ਹਨ।

ਇਕ ਮਹਾਨ ਕਲਾਕਾਰ ਦਾ ਗੁਣ, ਗਿਆਨੀ ਜੀ ਹਮੇਸਾਂ ਆਪਣੇ ਆਪ ਤੇ ਹੱਸ ਸਕਦੇ ਸਨ। ਉਹ ਤੇ ਆਪਣੀ ਪਿਆਰੀ ਤ੍ਰੀਮਤ ਨੂੰ ਵੀ ਮਾਫ ਨਹੀਂ ਕਰਦੇ ਸਨ। ਉਹਨਾ ਦੀ ਹਮਦਰਦੀ ਹਮੇਸ਼ਾਂ ਗਰੀਬ ਤੇ ਲਾਚਾਰ ਨਾਲ ਹੁੰਦੀ, ਪੀੜਤ ਤੇ ਪਿਛਾਂਹ ਰਹਿ ਗਏ ਲੋਕਾਂ ਨਾਲ

ਹੁੰਦੀ। "ਖਸਮਾਂ ਖਾਣੇ", ਨਾਂ ਦੀ ਕਹਾਣੀ ਇਸਦੀ ਇਕ ਉਧਾਰਣ ਹੈ।

ਸ਼ਰਨਾਰਥੀ ਆਪਣੇ ਨੇਤਾ ਨੂੰ ਹਰ ਤਰ੍ਹਾਂ ਦੀਆਂ ਸਮੱਸਿਆਵਾਂ ਨਾਲ ਉਲਝਾਈ ਰਖਦੇ ਹਨ। ਦਿਨ ਰਾਤ ਉਹਨੂੰ ਚੈਨ ਨਹੀਂ ਲੈਣ ਦਿੰਦੇ । ਨਾ ਰੱਜ ਦਾ ਖਾ ਸਕਦਾ ਹੈ ਨਾ ਆਰਾਮ ਨਾਲ ਸੌਂ ਸਕਦਾ ਹੈ। ਨੇਤਾ ਦੀ ਤ੍ਰੀਮਤ ਪ੍ਰੇਸ਼ਾਨ ਹੈ । ਗੱਲ ਗੱਲ ਤੇ ਕਾਹਲੀ ਪੈਣ ਲਗ ਪੈਂਦੀ ਹੈ। "ਖਸਮਾਂ ਖਾਣੇ" "ਖਸਮਾਂ ਖਾਣੇ" ਕਰਦੀ ਰਹਿੰਦੀ ਹੈ । ਆਖਰ ਹਾਰ ਕੇ ਉਹ ਗ਼ਰੀਬ ਸ਼ਰਨਾਰਥੀਆਂ ਨੂੰ ਆਪਣੇ ਘਰ ਦੇ ਨੇੜੇ ਨਹੀਂ ਆਉਣ ਦਿੰਦੀ। ਇੰਜ ਹੀ ਇਕ ਦਿਨ ਉਹ ਕਈ ਸ਼ਰਨਾਰਥੀਆਂ ਨੂੰ ਨਿਰਾਸ ਵਾਪਸ ਕਰ ਦਿੰਦੀ ਹੈ। ਉਸ ਸ਼ਾਮ ਕੁਝ ਅਮੀਰ ਲੋਕ ਉਨ੍ਹਾ ਦੇ ਆ ਜਾਂਦੇ ਹਨ । ਉਨ੍ਹਾਂ ਨੂੰ ਉਹਦੇ ਪਤੀ ਦੀ ਸਿਫਾਰਸ ਦੀ ਲੋੜ ਹੈ। ਜਿਸ ਸ਼ਹਿਰ ਸਿਫ਼ਾਰਸ਼ ਕਰਾਉਣੀ ਹੈ ਉਹ ਤਾਂ ਕਈ ਮੀਲ ਦੂਰ ਹੈ। ਫੇਰ ਕੀ ? ਉਨ੍ਹਾਂ ਲੋਕਾਂ ਕੋਲ ਆਪਣੀ ਨਿੱਜ ਦੀ ਕਾਰ ਹੈ। ਮੋਟਰ ਵਿਚ ਬਿਠਾਕੇ ਲੈ ਜਾਣਗੇ। ਨੇਤਾ ਦੀ ਤ੍ਰੀਮਤ ਨੂੰ ਕੋਈ ਇਤਰਾਜ਼ ਨਹੀਂ । ਪਰ ਕੋਈ ਸੌ ਮੀਲ ਦੁਰੇਡੇ ਸ਼ਹਿਰ ਵਿਚ ਜਦੋਂ ਉਨ੍ਹਾਂ ਦਾ ਕੰਮ ਨੇਪਰੇ ਚੜ੍ਹ ਜਾਂਦਾ ਹੈ ਤਾਂ ਨੇਤਾ ਦੇ ਧਨਵਾਨ ਮੁਲਾਕਾਤੀ ਉਹਨੂੰ ਉਂਜ-ਦਾ-ਉਂਜ ਛੱਡਕੇ ਆਪ ਕਿਸੇ ਹੋਰ ਕੰਮ ਨਿਕਲ ਜਾਂਦੇ ਹਨ । ਵਿਚਾਰਾ ਨੇਤਾ ਰਾਤ ਦੀ ਗੱਡੀ ਫੜਕੇ ਆਪਣੇ ਸਹਿਰ ਪਰਤਦਾ ਹੈ। ਸਿਆਲੇ ਦੇ ਦਿਨ ਹਨ । ਸਾਰੀ ਰਾਤ ਬਿਨਾਂ ਕਿਸੇ ਭਾਰੀ ਕੱਪੜੇ ਦੇ ਉਹ ਠਿਠਰਦਾ ਰਹਿੰਦਾ ਹੈ। ਅਗਲੀ ਸਵੇਰ ਇੰਜ ਅਮੀਰ ਲੋਕਾ ਤੋਂ ਬੇਜਾਰ ਜਦੋਂ ਨੇਤਾ ਆਪਣੇ ਸਹਿਰ ਅੱਪੜਦਾ ਹੈ, ਸਟੇਸ਼ਨ ਤੋਂ ਬਾਹਰ ਕਦਮ ਰਖਦੇ ਹੀ ਉਹਨੂੰ ਇਕ ਗਰੀਬ ਸਰਨਾਰਥੀ ਟੈਕਸੀ ਡਰਾਈਵਰ ਆਪਣੀ ਟੈਕਸੀ ਵਿਚ ਬਿਠਾ ਲੈਂਦਾ ਹੈ । ਆਪਣਾ ਕੰਬਲ ਉਹਨੂੰ ਉਤੇ ਲੈਣ ਲਈ ਦਿੰਦਾ ਹੈ ਤੇ ਬੜੇ ਆਦਰ ਤੇ ਬੜੇ ਪਿਆਰ ਨਾਲ ਉਹਨੂੰ ਉਹਦੀ ਕੋਠੀ ਪਹੁੰਚਾ ਜਾਂਦਾ ਹੈ। ਜਦੋਂ ਉਹਦੀ ਤ੍ਰੀਮਤ ਨੂੰ ਇਸ ਸਾਰੀ ਕਹਾਣੀ ਦਾ ਪਤਾ ਲਗਦਾ ਹੈ, ਉਹ ਫੈਸਲਾ ਨਹੀਂ ਕਰ ਪਾ ਰਹੀ ਕਿ ਖਸਮਾਂ ਖਾਣੇ ਕੌਣ ਹਨ।

ਗਿਆਨੀ ਜੀ ਆਪਣੀਆਂ ਕਹਾਣੀਆ ਵਿਚ ਆਪਣੀ ਪਾਰਟੀ ਦੀ ਸਰਕਾਰ ਤਕ ਨੂੰ ਮਾਫ ਨਹੀਂ ਕਰਦੇ । ਜਦੋਂ ਵੀ ਉਨ੍ਹਾਂ ਨੂੰ ਕਿਤੇ ਕੋਈ ਕੂਣ-ਕਸਰ ਨਜਰ ਆਦੀ ਹੈ ਉਹ ਆਪਣੀ ਸਰਕਾਰ ਤੇ ਆਪਣੀ ਪਾਰਟੀ ਦੀ ਨਿਧੜਕ ਖਬਰ ਲੈਂਦੇ ਹਨ।"ਸਤਾਈ ਜਨਵਰੀ"ਨਾ ਦੀ ਇਕ ਮਸਹੂਰ ਕਹਾਣੀ ਵਿਚ ਉਹ ਗਣਤੰਤਰ ਦਿਵਸ ਦੇ ਸੰਬੰਧ ਵਿਚ ਦਿੱਲੀ ਵਿਖੇ ਰਚਾਈ ਜਾਂਦੀ ਪੈਰੇਡ ਤੇ ਇਕ ਕਰੜੀ ਚੋਟ ਕਰਦੇ ਹਨ।

ਉਸ ਸਾਲ ਬਰਤਾਨੀਆਂ ਦੀ ਮਹਾਰਾਣੀ ਗਣਤੰਤਰ ਦਿਵਸ ਦੇ ਜਸਨਾ ਵਿਚ ਵਿਸੇਸ਼ ਮਹਿਮਾਨ ਸੀ। ਝੰਡੂ ਤੇ ਨਾਨੂ ਦੋ ਜਮਾਦਾਰ ਆਪਣੇ ਅਨੇਕ ਹੋਰ ਸਾਥੀਆ ਨਾਲ 27 ਜਨਵਰੀ ਦੀ ਸਵੇਰ ਗਣਤੰਤਰ ਦਿਵਸ ਦੇ ਜਸਨਾ ਦੇ ਤਮਾਸਬੀਨਾ ਦਾ ਫੈਲਾਇਆ ਕੂੜਾ ਸਾਂਭ ਰਹੇ ਹਨ। ਗਣਤੰਤਰ ਦਿਵਸ ਤੋਂ ਇਕ ਦਿਨ ਪਹਿਲੇ ਵੀ ਉਹ ਸਫਾਈ ਕਰਣ ਲਈ ਉਥੇ ਸਨ। ਹੁਣ ਗਣਤੰਤਰ ਦਿਵਸ ਦੇ ਜਸਨਾਂ ਦੇ"ਤਮਾਸ਼ੇ"ਤੋਂ ਬਾਅਦ ਫੇਰ ਹਾਜਰ ਹਨ ਤਾਂ ਜੋ ਇੰਡੀਆ ਗੇਟ ਦੇ ਘਾਹ ਦੇ ਮੈਦਾਨਾਂ

ਨੂੰ ਹੁੰਝ ਦੇਣ । ਪਰ ਗਣਤੰਤਰ ਦਿਵਸ ਦੀ ਪਰੇਡ ਵੇਲੇ ਉਹ ਕਿਤੇ ਵੀ ਨਹੀਂ ਸਨ । ਪਰੇਡ ਨੂੰ ਵੇਖਣ ਲਈ ਤਾਂ ਪਾਸ ਦੀ ਲੋੜ ਹੁੰਦੀ ਹੈ ਜਾਂ ਫਿਰ ਸਾਰੀ ਰਾਤ ਦਾ ਠੰਢ ਵਿਚ ਜਗਰਾਤਾ ਕੱਟਣਾ ਹੁੰਦਾ ਹੈ ਤਾਂ ਜੇ ਚੰਗੀ ਜਹੀ, ਕੰਮ ਦੀ ਕੋਈ ਥਾਂ ਮੱਲ ਕੇ ਬੰਦਾ ਬਹਿ ਜਾਏ ।

ਗਿਆਨੀ ਜੀ ਨੇ ਆਪਣਾ ਸਾਹਿੱਤਕ ਜੀਵਨ ਇਕ ਕਵੀ ਦੇ ਤੌਰ ਤੇ ਸ਼ੁਰੂ ਕੀਤਾ ਸੀ । ਆਖਰੀ ਦਮ ਤਕ ਉਹ ਕਵਿਤਾ ਲਿਖਦੇ ਰਹੇ । ਉਹ ਅਜੇ ਤੀਕ ਇਕ ਪ੍ਰਮੁਖ ਕਵੀ ਗਿਣੇ ਜਾਂਦੇ ਹਨ । ਤਾਂ ਵੀ ਇਕ ਅਜਿਹਾ ਸਮਾ ਆਇਆ ਜਦੋਂ ਉਹ ਆਪਣੀਆਂ ਕਹਾਣੀਆਂ ਨੂੰ ਵਧੇਰੇ ਮਹੱਤਤਾ ਦੇਣ ਲਗ ਪਏ ਸਨ । ਕਹਾਣੀਆਂ ਲਿਖਣ ਵਿਚ ਉਨ੍ਹਾਂ ਨੂੰ ਵਧੇਰੇ ਸੁਆਦ ਆਉਣ ਲਗ ਪਿਆ ਸੀ । ਇੰਜ ਜਾਪਦਾ ਹੈ ਉਨ੍ਹਾ ਵਿਚਦਾ ਕਵੀ ਕਹਾਣੀ ਵਿਚ ਆਪਣੇ ਆਪ ਦਾ ਬਿਆਨ ਲੈਣ ਲਗ ਪਿਆ । ਕਿਤੇ ਕਿਤੇ ਉਨ੍ਹਾਂ ਦੀਆਂ ਕਹਾਣੀਆਂ ਕਾਵਿ-ਰੰਗ ਵਿਚ ਡੁਬੀਆਂ ਹੁੰਦੀਆ ਹਨ—ਸੁਝਾਊ, ਸਰੋਦੀ, ਤੇ ਗੱਠੀਆਂ ਹੋਈਆਂ । ਅਕਸਰ ਉਨ੍ਹਾਂ ਦੀਆ ਕਹਾਣੀਆਂ ਵਿਚ ਇਕ ਸੰਗੀਤ ਦੀ ਧੁੰਨ ਸੁਣਾਈ ਦੇਣ ਲਗ ਪੈਂਦੀ ਹੈ, ਉਨ੍ਹਾ ਦਾ ਬਿਆਨ ਇਕ ਲੈਅ ਵਿਚ ਬੱਝਿਆ ਹੋਇਆ ਤੁਰਿਆ ਜਾਂਦਾ ਹੈ । ਸਰਦਾਰ ਕਰਤਜੀਤ ਸਿੰਘ ਨੂੰ ਇਕ ਮੁਲਾਕਾਤ ਵਿਚ ਗਿਆਨੀ ਜੀ ਨੇ ਕਿਹਾ ਸੀ—"ਮੈਂ ਸਮਝਦਾ ਹਾਂ, ਮੈਂ ਕਹਾਣੀ ਵਿਚ ਜਿਆਦਾ ਸਫਲ ਹਾਂ । ਪਰ ਕਹਾਣੀ ਵਿਚ ਵੀ ਕਵਿਤਾ ਦਾ ਰੰਗ ਨਾ ਆਵੇ ਤਾ ਮੇਰੀ ਤਸੱਲੀ ਨਹੀਂ ਹੁੰਦੀ ।"

ਜਦੋਂ ਗਿਆਨੀ ਜੀ ਨੇ ਕਹਾਣੀ ਦੇ ਖੇਤਰ ਵਿਚ ਪ੍ਰਵੇਸ਼ ਕੀਤਾ, ਪੰਜਾਬੀ ਕਹਾਣੀ ਓਦੋਂ ਕਾਫੀ ਉੱਨਤ ਸੀ । ਨਾਨਕ ਸਿੰਘ "ਤਾਸ ਦੇ ਪੱਤੇ" ਨਾਂ ਦੀ ਕਹਾਣੀ ਲਿਖ ਚੁਕਾ ਸੀ । ਸੁਜਾਨ ਸਿੰਘ ਦੀ ਕਹਾਣੀ "ਰਾਸ ਲੀਲ੍ਹਾ" ਛੱਪ ਚੁਕੀ ਸੀ । ਗੁਰਬਖਸ ਸਿੰਘ ਦੀ ਲੰਮੀ ਕਹਾਣੀ "ਅਣਵਿਆਹੀ ਮਾਂ" ਲੋਕ ਪ੍ਰਿਯ ਹੋ ਚੁਕੀ ਸੀ । ਤੇ ਸੰਤ ਸਿੰਘ ਦੀ ਕਹਾਣੀ "ਪੇਮੀ ਦੇ ਨਿਆਣੇ" ਦਾ ਚਾਰੇ ਪਾਸੇ ਚਰਚਾ ਸੀ । ਸਾਡੇ ਗੁਆਂਢ ਵਿਚ ਕ੍ਰਿਸਨ ਚੰਦਰ ਤੇ ਰਾਜਿੰਦਰ ਸਿੰਘ ਬੇਦੀ, ਸਆਦਤ ਹਸਨ ਮੰਟੋ ਤੇ ਉਪਿੰਦਰ ਨਾਥ "ਅਸਕ" ਧੜਾ-ਧੜ ਕਹਾਣੀਆਂ ਲਿਖ ਰਹੇ ਸਨ । 1941 ਵਿਚ ਅਕਾਲੀ ਪਤ੍ਰਕਾ ਦੇ ਐਡੀਟਰ ਦੇ ਨਾਤੇ **ਸਵੇਰ ਸਾਰ** ਦਾ ਰੀਵੀਊ ਕਰਦੇ ਹੋਏ ਗਿਆਨੀ ਜੀ ਨੇ ਲਿਖਿਆ ਸੀ, "ਇਹ ਕਹਾਣੀਆ ਕਵਿਤਾ ਵਰਗੀਆਂ ਹਨ ।" ਬੇਸਕ ਗਿਆਨੀ ਜੀ ਨੂੰ ਚੰਗੀ ਤੇ ਨਾ-ਇਤਨੀ-ਚੰਗੀ ਕਹਾਣੀ ਵਿਚ ਫਰਕ ਪਤਾ ਸੀ । ਇਸ ਲਈ ਇਹ ਕਹਿਣਾ ਖਬਰੇ ਠੀਕ ਨਹੀਂ ਹੋਵੇਗਾ ਕਿ ਗਿਆਨੀ ਗੁਰਮੁਖ ਸਿੰਘ "ਮੁਸਾਫਿਰ" ਨੂੰ ਕਹਾਣੀ ਲੇਖਕ ਦੇ ਤੌਰ ਤੇ ਮਹਿਜ ਗੋਂਦ ਦੀ ਕਹਾਣੀ ਤੋਂ ਚਲਕੇ ਪ੍ਰਯੋਗਾਤਮਕ ਕਹਾਣੀ ਲਿਖਣ ਦਾ ਸਾਰੇ-ਦਾ-ਸਾਰਾ ਸਫਰ ਤੈਅ ਕਰਨਾ ਪਿਆ । ਗਿਆਨੀ ਜੀ ਦੀਆ ਕਈ ਮੁਢਲੀਆਂ ਕਹਾਣੀਆਂ ਜਿਵੇਂ 'ਸਭ ਹੱਛਾ" "ਬਾਗੀ ਦੀ ਧੀ" "ਰੇਸ਼ਮੀ ਲੀੜਾ" ਆਦਿ ਉਤਨੀਆਂ ਹੀ ਕਾਮਯਾਬ ਹਨ ਜਿਤਨੀਆਂ ਉਨ੍ਹਾਂ ਦੀਆਂ ਵਧੇਰੇ ਚਰਚਿਤ ਕਹਾਣੀਆਂ "ਇਕ ਨਵਾਂ ਪੈਸਾ"

''ਬਲੂੜਵਾਲ'' ''ਅਜਾਇਬ'' ਤੇ ''ਦੁਚਿੱਤ ਨੰਦ''। ਇਨ੍ਹਾਂ ਕਹਾਣੀਆਂ ਦਾ ਮਨੋ-ਵਿਗਿਆਨਕ ਪੱਖ ਪ੍ਰਸ਼ੰਸਨੀਯ ਹੈ।

ਗਿਆਨੀ ਜੀ ਦੀਆਂ ਮੁਢਲੀਆਂ ਕਹਾਣੀਆਂ ਵਿਚੋਂ ''ਸਭ ਹੱਛਾ'' ਇਕ ਸੁਚੇਤ ਕਲਾਕਾਰ ਦੀ ਰਚਨਾ ਪ੍ਰਤੀਤ ਹੁੰਦੀ ਹੈ। ਜਿਵੇਂ ਘਟਨਾ-ਤੋਂ-ਬਾਅਦ-ਘਟਨਾ ਕਹਾਣੀ ਦੇ ਸੁਆਦ ਵਿਚ ਵਾਧਾ ਕਰਦੀ ਜਾ ਰਹੀ ਹੈ, ਤੇ ਜਿਵੇਂ ਵਾਰਤਾ ਜਲਾਲ ਦੀ ਦੁਖਿਤ ਮੌਤ ਵਲ ਪੋਲੇ ਪੋਲੇ ਕਦਮ ਤੁਰ ਰਹੀ ਹੈ, ਇਹ ਸਭ ਕੁਝ ਕਿਸੇ ਮਾਮੂਲੀ ਪ੍ਰਤਿਭਾ ਦੇ ਕਲਾਕਾਰ ਦੇ ਵੱਸ ਦੀ ਗੱਲ ਨਹੀਂ। ਇਸ ਤੋਂ ਵੀ ਵਧੇਰੇ ਮਨੋਰੰਜਕ ਇਹ ਤੱਤ ਹੈ ਕਿ ਲੇਖਕ ਇਹ ਦਰਸਾਣ ਵਿਚ ਵਿਸ਼ੇਸ਼ ਤੌਰ ਤੇ ਸਫਲ ਹੁੰਦਾ ਹੈ ਕਿ ਕਿਵੇਂ ਸ਼ਬਦਾਂ ਦੀ ਅੰਧਾ ਧੁੰਦ ਵਰਤੋਂ ਉਨ੍ਹਾਂ ਨੂੰ ਅਰਥਹੀਣ ਬਣਾ ਦਿੰਦੀ ਹੈ। ਜੇਲ ਦੇ ਗਾਰਡ ਲਈ ''ਸਭ ਹੱਛਾ'' ਹੈ ਭਾਵੇਂ ਕੋਈ ਕੈਦੀ ਬੀਮਾਰ ਪਿਆ ਹੈ। ਗੁਰਾ ਜਿਸਨੂੰ ਮੌਤ ਸਾਲ ਦੀ ਕੈਦ ਸੁਣਾਈ ਗਈ ਹੈ, ਉਸ ਲਈ ਵੀ ''ਸਭ ਹੱਛਾ'' ਹੈ। ''ਸਭ ਹੱਛਾ'' ਹੈ ਬੁਢਾ ਸਿੰਘ ਲਈ ਵੀ ਜਿਸਦੀ ਫਾਸੀ ਦੀ ਅਪੀਲ ਰਦ ਹੋ ਗਈ ਹੈ। ਜੇਲ ਦੇ ਅਮਲੇ ਲਈ ਵੀ ''ਸਭ ਹੱਛਾ'' ਹੈ ਜਦੋਂ ਉਹ ਕੁਝ ਦਿਨ ਦੀ ਬੀਮਾਰੀ ਤੋਂ ਬਾਅਦ ਪੂਰੇ ਹੋ ਗਏ ਜਲਾਲ ਦੀ ਮ੍ਰਿਤਕ ਦੇਹ ਨੂੰ ਉਹਦੇ ਸੰਬੰਧੀਆ ਦੇ ਹਵਾਲੇ ਕਰ ਰਹੇ ਹਨ। ਇਹ ਕਹਾਣੀ ਪਾਠਕ ਨੂੰ ਸਾਡੀਆਂ ਜੇਲ੍ਹਾ ਦੇ ਹਾਲਾਤ ਤੇ ਇਕ ਨਾ ਵਿਸਰ-ਸਕਣ ਵਾਲੀ ਝਾਤ ਪੁਆਂਦੀ ਹੈ।

ਬਣਤ ਦੇ ਲਿਹਾਜ਼ ਨਾਲ ''ਬਾਗੀ ਦੀ ਧੀ'' ਇਕ ਨਿਪੁੰਨ ਕਹਾਣੀ ਹੈ। ਘੋਟਵੀਂ ਜੜ੍ਹਤ। ਇਸ ਕਹਾਣੀ ਦੀ ਸਭ ਤੋਂ ਵੱਡੀ ਖੂਬੀ ਇਹ ਹੈ ਕਿ ਜਿਹੜੀ ਗੱਲ ਲੇਖਕ ਕਹਿਣਾ ਚਾਹੁੰਦਾ ਹੈ ਉਸਨੂੰ ਇਕ ਤੋਂ ਵਧੀਕ ਦਿਸਾਵਾ ਤੋਂ ਰੋਸ਼ਨੀ ਸੁੱਟਕੇ ਦਰਸਾਇਆ ਗਿਆ ਹੈ। ਬਿਆਨ ਦੀ ਬੱਚਤ ਦਾ ਇਹ ਤਕਾਜ਼ਾ ਸੀ ਕਿ ਕਹਾਣੀ ਨੂੰ ਥਾ ਥਾ ਤੇ ਟੁਕਿਆ ਜਾਏ ਤੇ ਫੇਰ ਲੋੜ ਅਨੁਸਾਰ ਧਾਗਿਆਂ ਨੂੰ ਚੁਣ ਲਿਆ ਜਾਏ। ਤੇ ਇੰਜ ਉਨ੍ਹਾਂ ਨੂੰ ਇਕ ਕਲਾਤਮਕ ਪ੍ਰਤਿ ਰੂਪ ਵਿਚ ਪਰੋ ਦਿਤਾ ਜਾਏ। ''ਮੁਸਾਫਿਰ'' ਵਿਚ ਦੇ ਕਲਾਕਾਰ ਨੇ ਇਹ ਸਭ ਕੁਝ ਅਤਿਅੰਤ ਸਫਲਤਾ ਨਾਲ ਨਿਭਾਇਆ ਹੈ। ਇਹ ਬਿਨਾ ਕਾਰਨ ਦੇ ਨਹੀਂ ਕਿ ਕਹਾਣੀ ਵਿਚ ਇਕ ਸਰਕਾਰੀ ਅਫਸਰ ਆਪਣੇ ਰਿਸ਼ਤੇਦਾਰ ਦੀ ਬੇਟੀ ਤੋਂ ਇੰਜ ਜਾਨ ਛੁੜਾਂਦਾ ਹੈ ਜਿਵੇਂ ਉਹ ਕੋਈ ਪਲੇਗ ਹੋਵੇ ਤੇ ਹਸਪਤਾਲ ਦੀ ਜਮਾਦਾਰਨ ਹਸਪਤਾਲ ਦੇ ਨਿਯਮਾ ਦੀ ਉਲੰਘਣਾ ਕਰਕੇ ਬੀਮਾਰ ਕੁੜੀ ਦੀ ਮਾ ਨੂੰ ਮਰੀਜ਼ ਤਾਈਂ ਮਿਲਾਣ ਲਈ ਲਿਜਾਂਦੀ ਹੈ। ਤੇ ਇਸਤੋਂ ਪਹਿਲੇ ਕਿ ਉਸ ਆਪਣੀਆਂ ਅੱਖੀਆਂ ਹਮੇਸ਼ਾਂ ਹਮੇਸ਼ਾ ਲਈ ਮੀਟ ਲਈਆ ''ਬਾਗੀ ਦੀ ਧੀ'' ਆਪਣੀ ਮਾਂ ਨੂੰ ਇਕ ਨਜਰ ਵੇਖ ਸਕਦੀ ਹੈ। ਇੰਜ ਜਾਪਦਾ ਹੈ ਜਿਵੇਂ ਮਰੀਜ ਕੁੜੀ ਮਾ ਦੀ ਉਡੀਕ ਕਰ ਰਹੀ ਹੋਵੇ। ਤੇ ਮਾਂ ਇਕ ਝਟ ਵੀ ਵਕਤ ਤੋਂ ਪਹਿਲੇ ਨਹੀਂ ਅਪੜ ਸਕੀ। ਇਹ ਕਹਾਣੀ ਇਕ ਪਾਸੇ ਤਾਂ ਆਜ਼ਾਦੀ ਦੀ ਲੜਾਈ ਵਿਚ ਕਿਸੇ ਦੇਸ਼ ਭਗਤ

ਦੀ ਕੁਰਬਾਨੀ ਦਾ ਅਦੁਤੀ ਬਿਆਨ ਹੈ, ਦੂਜੇ ਪਾਸੇ ਇਕ ਕੁਆਰੀ ਕੰਜਕ ਦੇ ਹੱਠ ਦਾ ਚਿਤ੍ਰਣ ਹੈ, ਕਿਵੇਂ ਉਹ ਤਸੀਹੇ ਤੇ ਤਸੀਹੇ ਸਹੀ ਜਾਂਦੀ ਹੈ ਪਰ ਆਪਣੇ ਮਾਤਾ ਪਿਤਾ ਨੂੰ ਸ਼ਰਮਿੰਦਿਆਂ ਨਹੀਂ ਹੋਣ ਦਿੰਦੀ। ਕਲ-ਮੁਕੱਲੀ ਮੌਤ ਦੀਆ ਘੜੀਆ ਗਿਣ ਰਹੀ ਹੈ। ਜਾਂ ਵਧ-ਤੋਂ-ਵਧ ਹਸਪਤਾਲ ਦੇ ਹੇਠਲੇ ਅਮਲੇ ਨਾਲ ਗੱਲਾ ਕਰ ਲੈਂਦੀ ਹੈ।

"ਰੇਸ਼ਮੀ ਲੀੜਾ" ਨਾਂ ਦੀ ਕਹਾਣੀ ਦਾ ਵਿਸ਼ਾ ਸਮਾਜਕ ਹੈ। ਇਸ ਕਹਾਣੀ ਦਾ ਮੰਤਵ ਠੀਕ ਅਰਥਾਂ ਵਿਚ ਅਛੂਤ-ਉਧਾਰ ਹੈ। ਕਹਾਣੀ ਦੇ ਅੰਤ ਵਿਚ ਇਕ ਅਤਿਅੰਤ ਸੁੰਦਰ ਘੁੰਡੀ ਹੈ। ਸਿਖ ਬਣਨ ਤੋਂ ਬਾਅਦ ਵੀ ਇਕ ਅਛੂਤ ਇਕ ਤਰ੍ਹਾ ਨਾਲ ਅਛੂਤ ਹੀ ਰਹਿੰਦਾ ਹੈ-ਗਰੀਬ ਤੇ ਅਨਪੜ੍ਹ, ਹਰ ਆਪਣੀ ਲੋੜ ਲਈ ਹਥ ਟੱਡ ਰਿਹਾ। ਪਰ ਜਿਹੜੇ ਲੋਕ ਈਸਾਈ ਮੱਤ ਧਾਰਨ ਕਰਦੇ ਹਨ, ਉਨ੍ਹਾਂ ਨੂੰ ਵਿਦਿਆ ਦਿਤੀ ਜਾਂਦੀ ਹੈ, ਕੋਈ ਕਸਬ ਸਿਖਾਇਆ ਜਾਂਦਾ ਹੈ। ਇਸ ਤਰ੍ਹਾਂ ਉਨ੍ਹਾਂ ਦਾ ਗ਼ਰੀਬੀ ਤੋਂ ਕਲਿਆਣ ਹੁੰਦਾ ਹੈ। ਹੁਣ ਉਨ੍ਹਾਂ ਨੂੰ ਲੋੜ ਹੀ ਨਹੀਂ ਰਹਿੰਦੀ ਕਿ ਬਾਕੀ ਲੋਕ ਉਨ੍ਹਾ ਨੂੰ ਆਪਣੇ ਬਰਾਬਰ ਦਾ ਸਮਝਣ।

"ਠਿੱਬੀ ਜੁੱਤੀ" ਸਾਧਾਰਨ ਪਾਠਕ ਦੀ ਪਕੜ ਤੋਂ ਬਾਹਰ ਦੀ ਕਹਾਣੀ ਹੈ। ਜਦੋਂ ਪਿੰਡ ਦਾ ਨੌਜੁਆਨ ਮੁੰਡਾ ਵੈਰਾਗ ਉਨ੍ਹਾਂ ਦੇ ਆਂਦਾ ਹੈ, ਮੋਚੀ ਦੀ ਧੀ ਆਪਣੇ-ਆਪ ਨੂੰ ਕਮਰੇ ਵਿਚ ਬੰਦ ਕਰ ਲੈਂਦੀ ਹੈ। ਕਿਉਂਕਿ ਘਰ ਵਿਚ ਉਹ ਕਲ-ਮੁਕੱਲੀ ਹੈ। ਪਰ ਬੰਦ ਕਮਰੇ ਵਿਚੋਂ ਆਲਾ ਦੇ ਕੇ ਉਹਨੂੰ ਕਹਿੰਦੀ ਹੈ, "ਅੱਬੇ ਦੇ ਆਉਣ ਤੇ ਜਰੂਰ ਆਇਉ ਨਹੀਂ ਤੇ ਮੈਂ ਨਾਰਾਜ ਹੋ ਜਾਵਾਂਗੀ ਤੇ ਕਦੇ ਵੀ ਅੱਗੋਂ ਨਹੀਂ ਬੋਲਾਗੀ।" ਇਹ ਉਹੀ ਨੂਰੋ ਹੈ ਜਿਸ ਇਕ ਵਾਰ ਦੁਧ ਵਿਚ ਆਟਾ ਗੁੰਨ੍ਹ ਕੇ ਉਹਦੇ ਲਈ ਰੋਟੀ ਪਕਾਈ ਸੀ ਤੇ ਵੈਰਾਗ ਇਸ ਗੱਲ ਨੂੰ ਭੁਲ ਕੇ ਕਿ ਹਿੰਦੂ ਲੋਕ ਕਿਸੇ ਮੁਸਲਮਾਣ ਦੇ ਹੱਥ ਦਾ ਪਕਿਆ ਨਹੀਂ ਖਾਇਆ ਕਰਦੇ, ਨੂਰੋ ਦੀ ਰੋਟੀ ਖਾ ਲੈਂਦਾ ਹੈ। ਕਈ ਵਰ੍ਹੇ ਲੰਘ ਜਾਂਦੇ ਹਨ। ਪੰਜਾਬ ਦੀ ਵੰਡ ਨੇ ਉਨ੍ਹਾਂ ਨੂੰ ਨਿਖੇੜ ਦਿੱਤਾ ਹੈ। ਫੇਰ ਇਕ ਵਾਰ ਤੀਰਥ ਯਾਤ੍ਰਾ ਦੇ ਬਹਾਨੇ ਪਾਕਿਸਤਾਨ ਗਿਆ ਵੈਰਾਗ ਕੀ ਵੇਖਦਾ ਹੈ ਨੂਰੋ ਰੇਲਵੇ ਪਲੇਟ ਫਾਰਮ ਤੇ ਖਲੋਤੀ ਉਹਦੀ ਉਡੀਕ ਕਰ ਰਹੀ ਹੈ। ਨੂਰੋ ਦੇ ਕੁਛੜ ਉਹਦਾ ਬੱਚਾ ਹੈ। ਜਿਸਦੀ ਨੁਹਾਰ ਉਚੜੀ-ਪੁਚੜੀ ਵੈਰਾਗ ਵਰਗੀ ਹੈ।

"ਚੁੰਮੀ ਦੇ ਚੋਰ" ਵਰਗੀਆਂ ਕਹਾਣੀਆ ਵਿਚ ਜਿਹੜੀ ਗੱਲ ਮੈਨੂੰ ਅਹਿਮ ਲਗਦੀ ਹੈ ਉਹ ਹੈ ਗਿਆਨੀ ਗੁਰਮੁਖ ਸਿੰਘ "ਮੁਸਾਫਿਰ" ਵਿਚ ਦੇਸ ਦੀ ਆਜਾਦੀ ਦੇ ਸੈਨਾਨੀ ਦੀ ਫਰਾਖ-ਦਿਲੀ। ਉਹਦੀ ਨਜ਼ਰ ਸੰਕੁਚਵੀਂ ਨਹੀਂ। ਕੁਝ ਕੁ ਰਾਜਸੀ ਕਾਰਕੁਨ ਇਹ ਮੰਨਣੋਂ ਇਨਕਾਰ ਕਰਦੇ ਹਨ ਕਿ ਸਾਡੇ ਵਿਚ ਖਾਦੇ-ਪੀਂਦੇ ਲੋਕ ਵੀ ਦੇਸ ਸੇਵਾ ਕਰ ਸਕਦੇ ਹਨ, ਉਨ੍ਹਾਂ ਤੋਂ ਕਿਸੇ ਕੁਰਬਾਨੀ ਦੀ ਆਸ ਰੱਖੀ ਜਾ ਸਕਦੀ ਹੈ। ਕਿ ਕੋਈ ਕਿਸੇ ਵਿਸੇਸ਼ ਖਾਨਦਾਨ ਵਿਚ ਪੈਦਾ ਹੋ ਗਿਆ, ਉਸਨੂੰ ਹਮੇਸਾ ਹਮੇਸਾਂ ਲਈ ਨਖਿੱਧ ਸਮਝਿਆ ਜਾਣ ਲਗ ਪੈਂਦਾ ਹੈ। ਠਾਕਰ ਜਨਕਰਾਜ ਸਿੰਘ ਰਈਸ ਹੈ ਪਰ ਇਕ ਸਾਊ ਰਈਸ। ਉਹਦਾ ਇਕੋ ਇਕ ਬੇਟਾ

ਖਿਆਲ ਦੇਸ਼ ਦੀ ਆਜ਼ਾਦੀ ਦੀ ਜੰਗ ਵਿਚ ਕੁਦ ਪੈਂਦਾ ਹੈ । ਉਹਦਾ ਸਾਥ ਬਾਗ਼ੀਆ ਦਾ ਹੈ । ਉਹਦੇ ਪਿਤਾ ਨੂੰ ਇਸ ਸਭ ਕੁਝ ਦਾ ਗਿਆਨ ਹੈ । ਤੇ ਜਦੋਂ ਵੀ ਉਸਨੂੰ ਮੌਕਾ ਮਿਲਦਾ ਹੈ ਉਹ ਹਰ ਮੁਮਕਿਨ ਕੋਸਿਸ ਕਰਦਾ ਹੈ ਕਿ ਉਹਦਾ ਪੁੱਤਰ ਆਪਣੀ ਜਦੋ-ਜਹਿਦ ਜਾਰੀ ਰਖੇ ।

''ਮੁਸਾਫਿਰ'' ਜੀ ਦੀਆਂ ਕਹਾਣੀਆਂ ਨੂੰ ਮੁੜ ਪੜ੍ਹਦੇ ਹੋਏ ਮੈਨੂੰ ਇੰਜ ਜਾਪਦਾ ਹੈ ਜਿਵੇਂ ਉਨ੍ਹਾਂ ਦੀਆਂ ਮੁਢਲੀਆਂ ਕਹਾਣੀਆਂ ਉਨ੍ਹਾਂ ਦੀਆਂ ਛੇਕੜਲੀਆਂ ਕਹਾਣੀਆਂ ਤੋਂ ਕਿਤੇ ਚੰਗੇਰੀਆਂ ਹੋਣ । ਉਨ੍ਹਾਂ ਕਹਾਣੀਆਂ ਦੀ ਗਠਨ ਵੀ ਸੁੱਚਜੀ ਹੈ, ਕਹਾਣੀ ਅੰਗ ਵੀ ਅਰਥ-ਭਰਪੂਰ ਹੈ । ਇੰਜ ਜਾਪਦਾ ਹੈ ਸਵਾਭਾਵਕਤਾ ਜਾਂ ਬਣਾਵਟ ਗਿਆਨੀ ਜੀ ਦੇ ਵੱਸ ਦੀ ਗੱਲ ਨਹੀਂ ਸੀ । ਉਹ ਤਾ ਸਿੱਧੇ-ਸਾਦੇ ਈਮਾਨਦਾਰ ਸਾਹਿੱਤਕਾਰ ਸਨ ।

ਪ੍ਰਿੰਸੀਪਲ ਤੇਜਾ ਸਿੰਘ ਨੇ ''ਮੁਸਾਫਿਰ'' ਜੀ ਦੀ ਕਹਾਣੀ ਕਲਾ ਬਾਰੇ ਇਸ ਤਰ੍ਹਾਂ ਦਾ ਬਿਆਨ ਅੰਕਿਤ ਕੀਤਾ ਹੈ : ''ਗੁਰਮੁਖ ਸਿੰਘ ਜੀਵਣ ਦਾ ਤਜਰਬਾ ਵਿਸਾਲ ਹੋਣ ਦੇ ਕਾਰਣ ਆਪਣੀਆਂ ਕਹਾਣੀਆ ਵਿਚ ਤਜਰਬੇ ਦੇ ਆਧਾਰ ਤੇ ਹੀ ਲਿਖਦਾ ਹੈ । ਬਹੁਰੰਗੀ ਕਲਮ ਨਾਲ ਮਹਾਨ ਕਸਟਾ ਨੂੰ ਬਿਆਨਿਆ ਹੈ ਉਸਨੇ ਤੇ ਉਹ ਕਾਗਜ ਜਿਨ੍ਹਾ ਤੇ ਇਹ ਕਹਾਣੀਆਂ ਅੰਕੀਆਂ ਗਈਆਂ ਹਨ, ਫਟ ਫਟ ਜਾਂਦਾ ਹੈ ।''

ਸਚਮੁਚ ਗਿਆਨੀ ਜੀ ਦੀਆਂ ਕਹਾਣੀਆਂ ਦਾ ਖੇਤਰ ਵਿਸਾਲ ਹੈ, ਉਨ੍ਹਾ ਦੀਆ ਕਹਾਣੀਆਂ ਵਿਚ ਆਜਾਦੀ ਦੀ ਜੰਗ ਦਾ ਜਿਕਰ ਹੈ,ਸਮਾਜ ਦੀਆ ਸਮੱਸਿਆਵਾਂ ਦੀ ਚਰਚਾ ਹੈ, ਹਿੰਦੂ-ਮੁਸਲਮ ਭਾਈਚਾਰੇ ਦਾ ਬਿਆਨ ਹੈ, ਵੰਡ ਤੇ ਉਸਦੀਆਂ ਦੁਖਿਤ ਯਾਦਾਂ ਉਨ੍ਹਾਂ ਵਿਚ ਅੰਕਿਤ ਹਨ, ਸਰਨਾਰਥੀ ਤੇ ਉਨ੍ਹਾ ਦੇ ਮੁੜ ਵਸਾਉਣ ਦੀ ਕਹਾਣੀ ਹੈ, ਆਜਾਦੀ ਤੇ ਉਸਤੋਂ ਉਪ੍ਰੰਤ ਆਜਾਦ ਭਾਰਤ ਦੀਆਂ ਸਫਲਤਾਵਾ ਤੇ ਅਸਫਲਤਾਵਾ ਦਾ ਵਰਨਣ ਹੈ, ਤੇ ਫੇਰ ਆਮ ਆਦਮੀ ਦੇ ਚਿਤ੍ਰਣ ਹਨ, ਉਹਦੀਆਂ ਦਿਨ-ਪ੍ਰਤੀ-ਦਿਨ ਦੀਆਂ ਸਮੱਸਿਆਵਾਂ, ਉਹਦੇ ਸੁਫਨੇ ਤੇ ਉਹਦੀਆ ਮਾਯੂਸੀਆ । ਕਿਤੇ ਗਿਆਨੀ ਜੀ ਜਿਵੇਂ ਵਾਰਤਾ ਉਧੇੜ ਰਹੇ ਹੁੰਦੇ ਹਨ । ਕਿਤੇ ਉਹ ਮਨੋਵਿਗਿਆਨਕ ਢੰਗ ਅਪਣਾਉਂਦੇ ਹਨ, ਆਪਣੇ ਪਾਤ੍ਰਾਂ ਦੀ ਆਤਮਾਂ ਦੇ ਅੰਦਰ ਡੂੰਘੇ ਉਨ੍ਹਾਂ ਦੇ ਅੰਤ੍ਰੀਵ ਵਿਚ ਲਹਿ ਜਾਦੇ ਹਨ । ਕਿਤੇ ਉਹ ਕੋਈ ਰੇਖਾ ਚਿਤ੍ਰ ਪੇਸ਼ ਕਰਕੇ ਰਾਜੀ ਹਨ । ਤੇ ਕਿਤੇ ਉਨ੍ਹਾਂ ਦੀ ਕਹਾਣੀ ਦੀ ਖੂਬੀ ਉਸ ਵਾਤਾਵਰਣ ਵਿਚ ਹੈ ਜਿਹੜਾ ਉਹ ਉਲੀਕਣ ਵਿਚ ਸਫਲ ਹੁੰਦੇ ਹਨ । ਤੇ ਫਿਰ ਗਿਆਨੀ ਜੀ ਨੇ ਅਜਿਹੀਆਂ ਕਹਾਣੀਆ ਵੀ ਲਿਖੀਆਂ ਹਨ ਜਿਨ੍ਹਾਂ ਵਿਚ ਕਹਾਣੀ ਕੋਈ ਨਹੀਂ । ਗਿਆਨੀ ਗੁਰਮੁਖ ਸਿੰਘ ''ਮੁਸਾਫ਼ਿਰ'' ਦੀਆਂ ਕਹਾਣੀਆਂ ਦਾ ਪ੍ਰਮੁਖ ਗੁਣ ਉਹ ਸੰਦੇਸ ਹੈ ਜਿਹੜਾ ਕਹਾਣੀਆਂ ਰਾਹੀਂ ਉਹ ਦੇ ਰਹੇ ਹੁੰਦੇ ਹਨ । ਹਰ ਕਹਾਣੀ ਦਾ ਕੋਈ ਵਿਸ਼ੇਸ਼ ਭਾਵ ਹੁੰਦਾ ਹੈ, ਕੋਈ ਵਿਸੇਸ਼ ਮੰਤਵ ਹੁੰਦਾ ਹੈ, ਭਾਵੇਂ ਪ੍ਰਤੱਖ ਤੌਰ ਤੇ ਅਤੇ ਭਾਵੇਂ ਅਪ੍ਰਤੱਖ ਤੌਰ ਤੇ ਦਰਸਾਇਆ ਗਿਆ ਹੋਵੇ ।

**ਗਿਆਨੀ ਜੀ ਭਾਵੇਂ ਕਹਾਣੀ ਦੇ ਖੇਤਰ ਵਿਚ ਪੱਛੜ ਕੇ ਆਏ ਪਰ ਕਹਾਣੀ ਕਲਾ** ਦੇ ਸਾਧਨਾਂ ਨੂੰ ਵਰਤਣ ਦੀ ਵਿਉਂਤ ਉਨ੍ਹਾਂ ਨੂੰ ਵਾਹ ਵਾਹ ਆਂਦੀ ਸੀ। ਕਿਤੇ ਨਾਟਕੀ ਢੰਗ ਤੇ ਕਿਤੇ ਪ੍ਰਤੀਕ,ਕਿਤੇ ਚੋਟ ਤੇ ਕਿਤੇ ਕੁਝ,ਉਹ ਕਈ ਸਾਧਨਾ ਦਾ ਬੜੀ ਚਾਬਕ-ਦਸਤੀ ਨਾਲ ਪ੍ਰਯੋਗ ਕਰਦੇ ਹਨ। ਗਿਆਨੀ ਗੁਰਮੁਖ ਸਿੰਘ"ਮੁਸਾਫਿਰ"ਨੇ ਸੱਚ-ਮੁੱਚ ਕੁਝ ਕਮਾਲ ਦੀਆਂ ਕਹਾਣੀਆ ਲਿਖੀਆਂ ਹਨ ਤੇ ਕਹਾਣੀਕਾਰ ਦੇ ਤੌਰ ਤੇ ਉਹ ਚਿਰ ਤੀਕ ਜੀਂਦੇ ਰਹਿਣਗੇ। ਬਹੁਤ ਚਿਰ ਤੀਕ।

ਭਾਵੇਂ ਕਹਾਣੀ ਉਨ੍ਹਾ ਦੀ ਸਿਰਜਨਾਤਮਕ ਕਿਰਿਆ ਦਾ ਪ੍ਰੀਯ ਅੰਗ ਬਣ ਗਈ ਪਰ ਜਿਵੇਂ ਪਹਿਲੇ ਜ਼ਿਕਰ ਆਇਆ ਹੈ ਗਿਆਨੀ ਜੀ ਨੇ ਆਪਣਾ ਸਾਹਿਤਕ ਜੀਵਨ ਇਕ ਕਵੀ ਦੇ ਰੂਪ ਵਿਚ ਆਰੰਭ ਕੀਤਾ। ਆਪਣੀ ਜੁਆਨੀ ਦੇ ਦਿਨਾ ਵਿਚ ਉਹ ਗੁਰੂ ਕੇ ਬਾਗ ਦੇ ਮੋਰਚੇ ਲਈ ਪੋਠੋਹਾਰ ਤੋਂ ਇਕ ਜੱਥਾ ਲੈ ਕੇ ਅੰਮ੍ਰਿਤਸਰ ਆਏ। ਇਸਤੋਂ ਪੇਸ਼ਤਰ ਕਿ ਜੱਥਾ ਗੁਰੂ ਕੇ ਬਾਗ ਜਾਂਦਾ ਜਿਥੇ ਉਨ੍ਹਾ ਨੂੰ ਕੁੱਟਿਆ ਜਾਣਾ ਸੀ ਤੇ ਫੇਰ ਕੈਦ ਕਰ ਦਿਤਾ ਜਾਂਦਾ, ਗਿਆਨੀ ਜੀ ਨੇ ਅਕਾਲ ਤਖਤ ਅੰਮ੍ਰਿਤਸਰ ਦੀਵਾਨ ਵਿਚ ਆਪਣੀ ਇਕ ਕਵਿਤਾ ਪੜ੍ਹ ਕੇ ਸੁਣਾਈ। ਅਕਾਲ ਤਖਤ ਤੇ ਜੱਥਿਆ ਨੂੰ ਤਿਆਰ ਕੀਤਾ ਜਾਂਦਾ ਸੀ ਤੇ ਲੋੜਵੰਦੀਆ ਹਦਾਇਤਾ ਦਿਤੀਆਂ ਜਾਂਦੀਆਂ ਸਨ। ਗਿਆਨੀ ਜੀ ਦੀ ਕਵਿਤਾ ਸੁਣਕੇ ਮੋਰਚੇ ਦੇ ਆਗੂਆ ਤੇ ਇਤਨਾ ਪ੍ਰਭਾਵ ਪਿਆ ਕਿ ਉਨ੍ਹਾ ਫੈਸਲਾ ਕੀਤਾ ਕਿ ਨੌਜੁਆਨ ਗਿਆਨੀ ਗੁਰਮੁਖ ਸਿੰਘ "ਮੁਸਾਫ਼ਿਰ" ਨੂੰ ਜਥੇ ਦੇ ਨਾਲ ਨਾ ਜਾਣ ਦਿੱਤਾ ਜਾਏ। ਗੁਰੂ ਕੇ ਬਾਗ ਵਿਚ ਤਾ ਉਨ੍ਹਾਂ ਕੁਟ ਹੀ ਖਾਣੀ ਸੀ ਤੇ ਫੇਰ ਜੇਲ੍ਹ ਭੋਗਣੀ ਸੀ। ਪਿਛੇ ਰਹਿਕੇ ਉਨ੍ਹਾ ਤੋਂ ਵਧੇਰੇ ਚੰਗਾ ਕੰਮ ਲਿਆ ਜਾ ਸਕਦਾ ਸੀ। ਗਿਆਨੀ ਜੀ ਨੂੰ ਜਿਵੇਂ ਕਿਵੇਂ ਅਕਾਲ ਤਖਤ ਦੇ ਜਥੇਦਾਰ ਦਾ ਹੁਕਮ ਮੰਨਣਾ ਪਿਆ। ਕੁਝ ਚਿਰ ਬਾਅਦ ਉਹ ਆਪ ਅਕਾਲ ਤਖਤ ਦੇ ਜਥੇਦਾਰ ਚੁਣੇ ਗਏ। ਖਾਲਸਾ ਪੰਥ ਵਿਚ ਇਸਤੋਂ ਉਚੇਰੀ ਪਦਵੀ ਕੋਈ ਨਹੀਂ।

ਉੱਚੇ-ਲੰਮੇ, ਗੋਰੇ-ਚਿੱਟੇ, ਹਸੂੰ-ਹਸੂ ਕਰ ਰਿਹਾ ਮੁਖੜਾ, ਗਿਆਨੀ ਗੁਰਮੁਖ ਸਿੰਘ "ਮੁਸਾਫ਼ਿਰ" ਆਪਣੇ ਸਮੇਂ ਵਿਚ ਅਤਿਅੰਤ ਹਰਮਨ ਪਿਆਰੀ ਹਸਤੀ ਸਨ। ਉਨ੍ਹਾ ਦੇ ਪ੍ਰਸ਼ੰਸਕ ਮੀਲਾਂ ਪੈਂਡਾ ਝਾਗ ਕੇ ਉਨ੍ਹਾ ਦੀ ਕਵਿਤਾ ਸੁਣਨ ਆਉਂਦੇ। ਆਪਣੇ ਵਕਤ ਵਿਚ ਹਰ ਸਿਆਸੀ, ਸਮਾਜਕ ਜਾ ਸੰਸਕ੍ਰਿਤਕ ਸਮਾਗਮ ਵਿਚ ਉਨ੍ਹਾ ਦੀ ਮੰਗ ਰਹਿੰਦੀ। ਆਪਣੇ ਜ਼ਮਾਨੇ ਦੇ ਪ੍ਰਮੁੱਖ ਕਵੀਆ ਵਿਚੋਂ ਉਹ ਗਿਣੇ ਜਾਂਦੇ ਸਨ-ਹੀਰਾ ਸਿੰਘ "ਦਰਦ",ਫੀਰੋਜ਼ਦੀਨ "ਸ਼ਰਫ" ਵਿਧਾਤਾ ਸਿੰਘ "ਤੀਰ" ਨੰਦ ਲਾਲ "ਨੂਰਪੁਰੀ"। ਫਿਰ ਜਦੋਂ ਇਸਤਰ੍ਹਾ ਦੇ ਸਟੇਜ-ਕਵੀਆਂ ਦਾ ਅਗਲਾ ਪੂਰ ਸਾਹਮਣੇ ਆਇਆ, ਗਿਆਨੀ ਜੀ ਉਨ੍ਹਾਂ ਵਿਚ ਵੀ ਉਂਜ ਦੇ ਉਂਜ ਲੋਕ ਪ੍ਰੀਯ ਸਨ। ਇਨ੍ਹਾ ਵਿਚ ਕੁਝ ਉਘੇ ਨਾਂ ਹਨ-ਹਜ਼ਾਰਾ ਸਿੰਘ "ਮੁਸ਼ਤਾਕ" ਤੇਜਾ ਸਿੰਘ "ਸਾਬਰ" ਜਸਵੰਤ ਰਾਏ "ਰਾਏ", ਗੁਰਦੇਵ ਸਿੰਘ "ਮਾਨ", ਦਰਸ਼ਨ ਸਿੰਘ "ਅਵਾਰਾ" ਹਜਾਰਾ ਸਿੰਘ "ਗੁਰਦਾਸਪੁਰੀ" ਬਰਕਤ ਰਾਮ "ਯੁਮਨ" ਤੇ ਬਿਸ਼ਨ ਸਿੰਘ "ਉਪਾਸ਼ਕ"। **ਦੂਰ ਨੇੜੇ**

ਦੇ ਕਰਤਾ ਦੀ ਇਹ ਖੂਬੀ ਹੈ ਕਿ ਉਹ ਉਸੇ ਹੀ ਅਧਿਕਾਰ ਨਾਲ ਧਨੀ ਰਾਮ "ਚਾਤ੍ਰਿਕ", ਅਵਤਾਰ ਸਿੰਘ "ਆਜ਼ਾਦ", ਮੋਹਨ ਸਿੰਘ, ਬਾਵਾ ਬਲਵੰਤ, ਪ੍ਰੀਤਮ ਸਿੰਘ "ਸਫ਼ੀਰ" ਤੇ ਗੋਪਾਲ ਸਿੰਘ "ਦਰਦੀ" ਨਾਲ ਕਦਮ ਮੇਚ ਸਕਦਾ ਹੈ।

ਗਿਆਨੀ ਗੁਰਮੁਖ ਸਿੰਘ "ਮੁਸਾਫਿਰ" ਦੀ ਪਹਿਲੀ ਕਵਿਤਾ ਜਿਸ ਨੇ ਉਨ੍ਹਾ ਨੂੰ ਆਪਣੇ ਵਕਤ ਦੇ ਕਵੀਆ ਦੀ ਮੁਹਰਲੀ ਕਤਾਰ ਵਿਚ ਲਿਆ ਖੜ੍ਹਾ ਕੀਤਾ, ਉਸ ਦੀਆ ਕੁਝ ਕੁ ਪੰਕਤੀਆ ਇਹ ਹਨ :

ਦਿਲਾ ਉਠ ਪਾਂ ਗੁਰੂ ਦੇ ਬਾਗ ਚਲੀਏ,
ਜਾਈਏ ਵੇਖੀਏ ਯਾਰ ਨਿਸਾਨੀਆਂ ਨੂੰ ।
ਮੱਥਾ ਟੇਕੀਏ, ਚੁੰਮੀਏ ਧਰਤ ਜਾ ਕੇ,
ਅਖੀਂ ਵੇਖੀਏ ਸੁਣੀਆ ਕਹਾਣੀਆ ਨੂੰ ।

ਪ੍ਰੋਫੈਸਰ ਮੋਹਨ ਸਿੰਘ ਦਾ ਕਹਿਣਾ ਹੈ ਕਿ 1921 ਵਿਚ ਪੰਜਾਬੀ ਸਾਹਿਤ ਨੇ ਇਕ ਮਹਤਵ ਪੂਰਣ ਮੋੜ ਲਿਆ। ਪੰਜਾਬੀ ਕਵਿਤਾ ਜਿਹੜੀ ਭਾਈ ਵੀਰ ਸਿੰਘ ਦੇ ਪ੍ਰਭਾਵ ਹੇਠ ਅਧਿਆਤਮਕ ਤੇ ਸਮਾਜਕ ਰੰਗ ਨਾਲ ਓਤ-ਪ੍ਰੋਤ ਸੀ ਹੁਣ ਰਾਜਸੀ ਸਮੱਸਿਆਵਾਂ ਨੂੰ ਵੀ ਦਰਸਾਣ ਲਗ ਪਈ, ਪ੍ਰਗਟਾਣ ਲਗ ਪਈ; ਉਹ ਮਸਲੇ ਜਿਹੜੇ ਉਸ ਦਿਨ ਦੇ ਪਾਠਕ ਨੂੰ ਪ੍ਰੇਸਾਨ ਕਰ ਰਹੇ ਸਨ। ਪੰਜਾਬ ਵਿਚ ਸਿਖ ਕਿਸੇ-ਨਾ-ਕਿਸੇ ਬਹਾਨੇ ਫਰੰਗੀ ਨਾਲ ਹਮੇਸ਼ਾ ਜੂਝਦੇ ਰਹਿੰਦੇ। ਦੇਸ ਦੇ ਮੰਚ ਤੇ ਮਹਾਤਮਾ ਗਾਧੀ ਛਾਏ ਹੋਏ ਸਨ । ਸਿਖਾ ਦੇ ਹਰ ਅੰਦੋਲਨ ਵਿਚ ਆਜਾਦੀ ਲਈ ਕੌਮੀ ਜੰਗ ਦੇ ਪ੍ਰਛਾਵੇਂ ਵਿਖਾਈ ਦਿੰਦੇ ਸਨ। ਜਿਹੜੀ ਕਹਾਣੀ ਜਲ੍ਹਿਆਂ ਵਾਲੇ ਬਾਗ਼ ਦੇ ਕਾਂਡ ਨਾਲ 1919 ਵਿਚ ਸੁਰੂ ਹੋਈ, ਉਹ ਗੁਰੂ ਦੇ ਬਾਗ ਦੇ ਮੋਰਚੇ ਤੋਂ ਬਾਅਦ ਨਾਭਾ ਵਿਚ ਜਵਾਹਰ ਲਾਲ ਨਹਿਰੂ ਦੀ ਗ੍ਰਿਫਤਾਰੀ ਤੀਕ ਅਪੜ ਗਈ। ਇਨ੍ਹਾ ਸਾਰਿਆ ਮੋਰਚਿਆ ਵਿਚ ਗਿਆਨੀ ਹੀਰਾ ਸਿੰਘ 'ਦਰਦ' ਤੇ ਗਿਆਨੀ ਗੁਰਮੁਖ ਸਿੰਘ "ਮੁਸਾਫਿਰ" ਨੇ ਪੂਰਾ ਪੂਰਾ ਹਿੱਸਾ ਪਾਇਆ ਤੇ ਇਹ ਦੋਵੇਂ ਆਪਣੇ ਵਕਤ ਦੇ ਪ੍ਰਮੁਖ ਕਵੀ ਸਨ।

ਕਵੀ ਦੇ ਤੌਰ ਤੇ "ਮੁਸਾਫਿਰ" ਪੰਜਾਬੀ ਕਵਿਤਾ ਦੇ ਮੋੜ ਤੇ ਖਲੋਤੇ ਜਾਪਦੇ ਹਨ। ਇਕ ਮਹੱਤਵ ਪੂਰਣ ਮੋੜ। ਸਿਖ ਗੁਰੂ ਸਾਹਿਬਾਨ ਦੀ ਸ਼ਾਨ ਵਿਚ ਕਵਿਤਾਵਾਂ ਲਿਖਣਾਂ ਤੇ ਉਨ੍ਹਾ ਨੂੰ ਗੁਰਪੁਰਬਾਂ ਤੇ ਸਿਖ ਦੀਵਾਨਾਂ ਵਿਚ ਪੜ੍ਹਨ ਤੋਂ ਚਲਕੇ "ਮੁਸਾਫਿਰ" ਹੁਣ ਬਹੁਤ ਅਗੇ ਨਿਕਲ ਆਏ ਸਨ । ਇਕ ਛਾਲ ਤੇ ਉਹ ਦੇਸ ਦੀ ਆਜਾਦੀ ਦੀ ਜੰਗ ਵਿਚ ਇਕ ਸੈਨਾਨੀ ਦੀ ਤਰ੍ਹਾਂ ਜੂਝਣ ਲਗ ਪਦੇ । ਇਸ ਦੌਰ ਦੀ ਉਨ੍ਹਾ ਦੀ ਕਵਿਤਾ ਦੇਸ-ਭਗਤੀ ਦੇ ਜਜ਼ਬੇ ਨਾਲ ਨਿਚੁੜ ਰਹੀ ਹੈ । ਗਿਆਨੀ ਜੀ ਦੀ ਦ੍ਰਿਸ਼ਟੀ ਹਮੇਸਾ ਅਵਿਰਕੂ ਰਹੀ ਹੈ। ਹਿੰਦੂ ਮੁਸਲਮ ਵਿਚ, ਉਚ-ਨੀਚ ਵਿਚ, ਕਦੀ ਕੋਈ ਫਰਕ ਨਹੀਂ ਉਨ੍ਹਾ ਜਾਣਿਆ। ਉਨ੍ਹਾਂ ਦੇ ਅਖ਼ੀਰਲੇ ਕਵਿਤਾ ਸੰਗ੍ਰਹਿ **ਦੂਰ ਨੇੜੇ** ਵਿਚ ਇਕ ਕਵਿਤਾ ਗੁਰੂ ਗੋਬਿੰਦ ਸਿੰਘ ਜੀ ਨੂੰ ਮੁਖ

ਰੱਖਕੇ ਲਿਖੀ ਗਈ ਹੈ—"ਤੇਰਾ ਅਖਾਉਣ ਨੂੰ ਮੈਨੂੰ ਸੰਕੋਚ ਹੈ।" ਇਹ ਕਵਿਤਾ ਇਨ੍ਹਾਂ ਸੱਤਰਾਂ ਨਾਲ ਮੁਕਦੀ ਹੈ :

ਨੰਗੇ ਨੂੰ ਕੱਜ
ਭੁਖੇ ਨੂੰ ਰਜਾ
ਬੇਟਿਕਾਣੇ ਨੂੰ ਟਿਕਾਣਾ
ਦੇਣ ਲਈ
ਜਾਂ ਆਪ ਆ
ਜਾਂ ਜੋ ਕੇਵਲ ਨਾਂ ਤੇਰਾ
ਵਰਤਦੇ
ਉਨ੍ਹਾਂ ਨੂੰ ਫਿਰ ਨਿਸਚੇ
ਇਹ ਕਰਾ :
ਹਰ ਹਿਰਦੇ ਵਿਚ
ਤੂੰ ਮੌਜੂਦ ਹੈਂ
ਗ਼ਰੀਬ ਦਾ ਮੂੰਹ
ਗੋਲਕ ਹੈ ਤੇਰੀ
ਲੋੜ-ਵਦ ਦੀ ਲੋੜ
ਤੇਰੀ ਲੋੜ ਹੈ।

"ਮੁਸਾਫ਼ਿਰ" ਦਿਲੋਂ ਹਮੇਸ਼ਾ ਅਗਾਂਹ ਵਧੂ ਰਹੇ ਹਨ । ਜਦੋਂ ਸਿਖ ਗੁਰੂਆਂ ਦੀ ਉਸਤਤੀ ਵਿਚ ਕਵਿਤਾ ਕਹਿੰਦੇ ਸਨ ਉਦੋਂ ਵੀ ਉਨ੍ਹਾਂ ਦੀ ਲੇਖਣੀ ਵਿਚ ਕੋਈ ਫਿਰਕੂ ਜਾਂ ਸੰਕੋਚਵੀਂ ਬੂ ਨਹੀਂ ਸੀ ਹੁੰਦੀ। ਉਨ੍ਹਾ ਨੂੰ ਰੱਬ ਦੀ ਵਾਹਦਾਨੀਅਤ ਵਿਚ ਪੂਰਾ ਨਿਸਚਾ ਸੀ ਤੇ ਉਨ੍ਹਾਂ ਦਾ ਇਹ ਵਿਸ਼ਵਾਸ ਸੀ ਕਿ ਉਹਨੂੰ ਕਿਸੇ ਰਾਹ ਵੀ ਪਾਇਆ ਜਾ ਸਕਦਾ ਹੈ। ਸਾਰੇ ਧਰਮ ਇਕ ਹੀ ਸੱਚਾਈ ਨੂੰ ਪ੍ਰਗਟਾਦੇ ਹਨ । ਸਭ ਰਸਤੇ ਇਕੋ ਮੰਜ਼ਲ ਵਲ ਲਿਜਾਂਦੇ ਹਨ।

ਆਵੇ ਜ਼ਰੂਰ ਆਵੇ, ਰਸਤੇ ਕਿਸੇ ਤੋਂ ਆਵੇ
ਪਾਵੇ ਜ਼ਰੂਰ ਪਾਵੇ, ਰਸਤੇ ਕਿਸੇ ਤੋਂ ਪਾਵੇ। [ਨਾਨਕ ਦਾ ਰੱਬ

ਸਾਹਿਤਕਾਰ ਦੇਸ਼ ਪ੍ਰਤੀ ਲਿਖੀ ਕਵਿਤਾ ਨੂੰ ਦੋ ਵੰਨਗੀਆਂ ਵਿਚ ਵੰਡਦੇ ਹਨ : ਦੇਸ਼ ਪ੍ਰੇਮ ਦੀ ਕਵਿਤਾਂ ਤੇ ਦੇਸ਼ ਭਗਤੀ ਦੀ ਕਵਿਤਾ। ਗਿਆਨੀ ਜੀ ਨੂੰ ਦੇਸ਼ ਭਗਤੀ ਦੀ ਕਵਿਤਾ ਰਚਣ ਵਾਲਿਆਂ ਵਿਚ ਗਿਣਿਆ ਜਾਂਦਾ ਹੈ । ਉਹ ਆਪਣੇ ਦੇਸ਼ ਨੂੰ ਪਿਆਰ ਕਰਦੇ ਸਨ, ਆਪਣੀ ਮਾਤ੍ਰਭੂਮੀ ਲਈ ਉਨ੍ਹਾਂ ਦੀ ਸ਼ਰਧਾ ਅਪਾਰ ਸੀ । ਪਰ ਇਸ ਵਿਚ ਕੋਈ ਸੰਕੁਚਵਾਂ

ਕੱਟੜਪਣ ਬਿਲਕੁਲ ਨਹੀਂ ਸੀ। ਉਨ੍ਹਾਂ ਆਪਣੇ ਦੇਸ਼ ਬਾਰੇ "ਮੇਰਾ ਦੇਸ" ਤੇ "ਮੇਰਾ ਵਤਨ" ਨਾਂ ਦੀਆ ਕਵਿਤਾਵਾ ਲਿਖੀਆਂ। ਉਨ੍ਹਾਂ ਪੰਜਾਬ ਬਾਰੇ ਇਕ ਕਵਿਤਾ ਕਹੀ ਹੈ—"ਪੰਜਾਬ ਵੰਡ ਤੋਂ ਪਹਿਲੇ।" ਉਨ੍ਹਾ ਆਪਣੇ ਸ਼ਹਿਰ ਰਾਵਲਪਿੰਡੀ ਬਾਰੇ ਇਕ ਕਵਿਤਾ ਲਿਖੀ ਹੈ। ਪਰ ਤਾਂ ਵੀ ਜਿਸ ਚੀਜ ਨੂੰ ਉਹ ਪਿਆਰ ਕਰਦੇ ਹਨ, ਉਹ ਉਥੋਂ ਦੇ ਲੋਕ ਹਨ, ਉਨ੍ਹਾਂ ਦੇ ਦੇਸ਼ ਵਾਸੀ; ਮਿੱਟੀ-ਵੱਟੇ, ਪਥਰ-ਗੀਟੇ, ਟੋਏ ਟਿੱਬੇ, ਨਹੀਂ।

ਰਿਹਾ ਹਾਂ ਵਤਨ ਦਾ ਹੁਣ ਤਕ ਪੁਜਾਰੀ
ਨਹੀਂ ਉਤਰੀ ਅਜੇ ਤਕ ਵੀ ਖ਼ੁਮਾਰੀ
ਲੰਘੇ ਸ਼ਾਇਦ ਇਵੇਂ ਹੀ ਉਮਰ ਸਾਰੀ
ਮਗਰ ਪ੍ਰਬਲ ਹੈ ਇਹ ਸੋਚ ਜਾਰੀ
ਮੇਰੇ ਜਜ਼ਬੇ ਇਹ ਜਾਨਣ ਨੂੰ ਨੇ ਕਾਹਲੇ
ਵਤਨ ਪੂਜਾਂ ਕਿ ਪੂਜਾਂ ਵਤਨ ਵਾਲੇ। [ਵਤਨ ਪੂਜਾਂ ਕਿ ਪੂਜਾਂ ਵਤਨ ਵਾਲੇ

"ਮੁਸਾਫ਼ਿਰ" ਇਥੇ ਹੀ ਨਹੀਂ ਰੁਕ ਜਾਂਦੇ। ਉਹ ਮਹਿਸੂਸ ਕਰਦੇ ਹਨ ਕਿ ਉਨ੍ਹਾ ਦੇ ਦੇਸ਼ ਦੀ ਸਮੱਸਿਆ ਕਾਣੀ ਵੰਡ ਹੈ। ਇਹ ਦੇਸ਼ ਅਮੀਰ ਦੇਸ ਹੈ, ਇਸ ਨੂੰ ਹਰ ਨਿਆਮਤ ਨਾਲ ਵਰੋਸਾਇਆ ਗਿਆ ਹੈ। ਕਿਸੇ ਚੀਜ਼ ਦੀ ਇਥੇ ਘਾਟ ਨਹੀਂ। ਪਰ ਮੁਸੀਬਤ ਇਹ ਹੈ ਕਿ ਇਸ ਦੇਸ਼ ਵਿਚ ਅਮੀਰ ਹੋਰ ਅਮੀਰ ਹੁੰਦੇ ਜਾ ਰਹੇ ਨੇ, ਤੇ ਗ਼ਰੀਬਾਂ ਨੂੰ ਹੋਰ ਗ਼ਰੀਬੀ ਭੋਗਣੀ ਪੈਂਦੀ ਹੈ।

ਦੇਸ਼ ਮੇਰੇ ਵਿਚ
ਕੀ ਕੁਝ ਨਹੀਂ ਹੈ
ਸਭ ਕੁਝ ਹੈ
ਪਰ ਸਭ ਲਈ ਨਹੀਂ ਹੈ
ਦੀਵੇ ਬੁਝਦੇ ਦਿਸਦੇ ਜਾਵਣ
ਭਰੇ ਤੇਲ ਦੇ ਖੂਹ
ਹੁੰਦਿਆਂ ਸੁੰਦਿਆਂ
ਤਰਸ ਰਹੇ ਹਾਂ
ਥੁੜ੍ਹ ਨਹੀਂ ਪਰ ਥੁੜ੍ਹੇ ਪਏ ਹਾਂ [ਮੇਰਾ ਵਤਨ

"ਮੁਸਾਫ਼ਿਰ" ਦੀ ਹਮਦਰਦੀ ਹਮੇਸ਼ਾ ਗ਼ਰੀਬ ਤੇ ਨਾਦਾਰ, ਮਜਦੂਰ ਤੇ ਕਿਸਾਨ ਨਾਲ ਰਹੀ ਹੈ। ਉਨ੍ਹਾਂ ਲੋਕਾਂ ਨਾਲ ਜਿਨ੍ਹਾਂ ਦੀ ਹਮੇਸਾ ਤੋਂ ਲੁਟ-ਖਸੁਟ ਹੁੰਦੀ ਰਹੀ ਹੈ। ਜਦੋਂ ਗਿਆਨੀ ਜੀ ਭਗਤ ਸਿੰਘ ਨੂੰ ਮਿਲੇ ਜਿਹੜਾ ਉਸੇ ਹੀ ਜਿਹਲ ਵਿਚ ਡਕਿਆ ਹੋਇਆ ਸੀ, ਜਾਂਬਾਜ਼ ਬਾਗ਼ੀ ਭਗਤ ਸਿੰਘ ਨੇ ਗਿਆਨੀ ਜੀ ਨੂੰ ਉਨ੍ਹਾਂ ਦੀ ਕਵਿਤਾ "ਦੋਹਾਈ" ਵਿਚੋਂ

ਕੰਠ ਕੀਤਾ ਹੋਇਆ ਇਹ ਬੰਦ ਸੁਣਾਇਆ :

ਸਵੇਰੇ ਉਠਾਂ ਤਾਰਿਆਂ ਦੀ ਮੈਂ ਛਾਵਾਂ
ਚੜ੍ਹੇ ਦਿਨ ਤੇ ਜਾਵਾਂ ਡੁਬੇ ਦਿਨ ਤੇ ਆਵਾਂ
ਕਮਾਵਾਂ, ਕਮਾਵਾਂ, ਕਮਾਵਾਂ, ਕਮਾਵਾਂ
ਹਾਏ ਫਿਰ ਵੀ ਰੋਟੀ ਰੱਜ ਕੇ ਨਾ ਖਾਵਾਂ
ਲੁਟੀ ਜਾਉਂਦੀ ਮੇਰੀ ਸਾਰੀ ਕਮਾਈ
ਦੋਹਾਈ, ਦੋਹਾਈ, ਦੋਹਾਈ, ਦੋਹਾਈ।

ਪਰ ਜਿਸ ਕਵਿਤਾ ਨੇ "ਮੁਸਾਫ਼ਿਰ" ਨੂੰ ਪੰਜਾਬੀ ਕਾਵਿ-ਜਗਤ ਦੀ ਮੂਹਰਲੀ ਕਤਾਰ ਵਿਚ ਲਿਆ ਖੜਾ ਕੀਤਾ, ਉਹ ਹੈ ਉਨ੍ਹਾਂ ਦੀ ਕਵਿਤਾ "ਬਚਪਨ"। "ਬਚਪਨ" ਉਨ੍ਹਾਂ ਦੀਆਂ ਸ਼ੁਰੂ ਦੀਆਂ ਕਵਿਤਾਵਾਂ ਵਿਚੋਂ ਹੈ । ਇਕ ਅਮਰ ਰਚਨਾ। ਜਿਵੇਂ ਇਹ ਕਵਿਤਾ ਹਰਮਨ ਪਿਆਰੀ ਹੋਈ,ਜਦੋਂ ਇਹ ਲਿਖੀ ਗਈ,ਉਂਜ ਹੀ ਉਂਜ ਇਹ ਅਜ ਵੀ ਹਰਮਨ ਪਿਆਰੀ ਹੈ। ਜਿਥੇ ਕਿਤੇ ਵੀ ਗਿਆਨੀ ਜੀ ਜਾਂਦੇ, ਭਾਵੇਂ ਦੇਸ ਵਿਚ, ਭਾਵੇਂ ਬਦੇਸ਼ ਵਿਚ, ਉਨ੍ਹਾਂ ਦੇ ਅੰਤ ਤੀਕ, ਕਵੀ ਦੇ ਪ੍ਰਸ਼ੰਸਕ ਇਸ ਕਵਿਤਾ ਦੀ ਮੰਗ ਕਰਦੇ। ਉਸ ਵਕਤ ਦੇ ਦ੍ਰਿਸ਼ਟੀ-ਕੋਣ ਤੋਂ "ਬਚਪਨ" ਇਕ ਲੰਮੇਰੀ ਕਵਿਤਾ ਹੈ। ਇਸ ਵਿਚ ਕਵੀ ਦੀ ਸੋਚ ਦੀ ਪਕਿਆਈ ਤੇ ਕਲਾਕਾਰ ਦੇ ਤੌਰ ਤੇ ਇਕ ਨਵੇਂ ਛੰਦ ਦੀ ਤੀਖਣਤਾ ਨੂੰ ਅਤਿਅੰਤ ਸਫਲਤਾ ਨਾਲ ਨਿਭਾ ਸਕਣਾ, ਇਸ ਕਵਿਤਾ ਦਾ ਵਿਸ਼ੇਸ਼ ਗੁਣ ਹੈ। ਵਾਰਿਸ ਸ਼ਾਹ ਦੀ ਹੀਰ ਤੋਂ ਬਾਅਦ ਅਜਿਹਾ ਰੰਗ ਦੀ ਸ਼ਾਇਦ ਇਹ ਇਕੋ ਇਕ ਕਵਿਤਾ ਹੈ ਜਿਸ ਨੂੰ ਹਜ਼ਾਰਾਂ ਪਾਠਕਾਂ ਨੇ ਕੰਠ ਕਰ ਲਿਆ ਤੇ ਥਾਂ ਥਾਂ ਤੇ ਇਹ ਸੁਣੀ-ਸੁਣਾਈ ਜਾਣ ਲਗ ਪਈ। ਇਸ ਕਵਿਤਾ ਵਿਚ ਅੰਤਾਂ ਦਾ ਪ੍ਰਵਾਹ ਹੈ ਤੇ ਜਿਸ ਸਾਦਗੀ ਨਾਲ ਕਵੀ, ਕਈ ਮਹਤਵਪੂਰਣ ਤੱਥਾਂ ਤੇ ਰੋਸ਼ਨੀ ਪਾਣ ਵਿਚ ਸਫਲ ਹੋਇਆ ਹੈ। ਉਸ ਦਾ ਸਦਕਾ ਇਹ ਕਵਿਤਾ ਪੰਜਾਬੀ ਸਾਹਿਤ ਵਿਚ ਸਦਾ ਸਦਾ ਲਈ ਇਕ ਮੀਲ-ਪਥਰ ਦੀ ਤਰ੍ਹਾਂ ਸਤਿਕਾਰੀ ਜਾਇਗੀ। "ਬਚਪਨ" ਇਸ ਤਰ੍ਹਾਂ ਦੀ ਰਚਨਾ ਹੈ, ਜਿਹੜੀ ਇੱਕਲੀ ਆਪਣੇ ਰਚਨਹਾਰ ਨੂੰ ਅਮਰ ਕਰ ਜਾਂਦੀ ਹੈ। ਇਸ ਕਵਿਤਾ ਦਾ ਕੋਈ ਵੀ ਬੰਦ ਪੜ੍ਹ ਲਵੋ, ਬੰਨ੍ਹ ਕੇ ਬਹਿ ਜਾਂਦਾ ਹੈ :

ਬੀਰੇ ਨੂੰ ਧੀਰੇ ਮਾਰਿਆ
ਮਾਂ ਇਹਦੀ ਉਹਨੂੰ ਤਾੜਿਆ
ਉਸ ਆਪਣੀ ਮਾਂ ਨੂੰ ਦਸਿਆ
ਗਾਲ੍ਹਾਂ ਦਾ ਮੀਂਹ ਫਿਰ ਵਸਿਆ,
ਗੁੱਤਾਂ ਤੇ ਪਟੀਆਂ ਪੁੱਟੀਆਂ
ਲੜ ਭਿੜ ਕੇ ਜਦੋਂ ਹਟੀਆਂ
ਬੀਰੇ ਦੀ ਮਾਂ ਬੀਰਾ ਲਭੇ

ਧੀਰੇ ਦੀ ਮਾਂ ਧੀਰਾ ਲਭੇ
ਬੀਰੇ ਦੀ ਬਾਂਹ ਧੀਰੇ ਦੇ ਗਲ
ਧੀਰੇ ਦੀ ਬਾਂਹ ਬੀਰੇ ਦੇ ਗਲ
ਉਹ ਆਉਂਦੇ ਨੇ ਹਸਦੇ
ਦਿਲ ਦੀ ਸਫ਼ਾਈ ਦਸਦੇ । [ਬਚਪਨ

"ਮੁਸਾਫ਼ਿਰ" ਦੇ ਜੀਵਣ ਵਿਚ ਇਕ ਅਜਿਹੀ ਘੜੀ ਆਈ,ਜਦੋਂ ਸਿਖ ਰਾਜਨੀਤੀ ਤੋਂ ਉਤੇ ਉਠ ਕੇ ਉਹ ਦੇਸ਼ ਦੀ ਆਜਾਦੀ ਦੀ ਜੰਗ'ਚ ਕੁਦ ਪਏ। ਫਿਰ ਮਹਾਤਮਾ ਗਾਂਧੀ ਤੇ ਜਵਾਹਰ ਲਾਲ ਨਹਿਰੂ ਦੀ ਅਗਵਾਈ ਵਿਚ ਉਹ ਅਗੇ ਹੀ ਅੱਗੇ ਵਧਦੇ ਗਏ । ਇਸ ਗੱਲ ਦਾ ਉਨ੍ਹਾਂ ਨੂੰ ਨਿਸਚਾ ਹੋ ਗਿਆ ਕਿ ਭਾਰਤੀ ਜੀਵਣ ਵਿਚ ਜਿਹੜੀਆਂ ਸਮਾਜੀ ਊਣਤਾਈਆਂ ਹਨ ਉਨ੍ਹਾਂ ਦਾ ਕਾਰਣ ਵਧੇਰੇ ਕਰ ਕੇ ਦੇਸ ਦੀ ਗ਼ੁਲਾਮੀ ਹੈ । ਇਸ ਲਈ ਲੋੜ ਇਸ ਗਲ ਦੀ ਸੀ ਕਿ ਪਹਿਲੇ ਪਰਾਈ ਗੁਲਾਮੀ ਤੋਂ ਛੁਟਕਾਰਾ ਪਾਇਆ ਜਾਏ । ਉਨ੍ਹਾਂ ਨੂੰ ਆਪਣੇ ਸੰਗਠਨ ਵਿਚ ਪੂਰਾ ਭਰੋਸਾ ਸੀ । ਉਨ੍ਹਾ ਨੂੰ ਦਿਸਦਾ ਸੀ, ਸਵੇਰੇ ਅਵੇਰੇ ਇਕ-ਨਾ-ਇਕ ਦਿਨ, ਭਾਰਤ ਜਰੂਰ ਆਜਾਦ ਹੋ ਕੇ ਰਹੇਗਾ :

ਥੋੜੇ, ਦਿਨਾਂ ਵਿਚ ਸੰਸਾਰ ਤਕਸੀ,
ਸਾਂਵੇ ਦਿਸਣਗੇ ਪਾਰ ਉਰਾਰ ਬਦਲੇ;
ਬਦਲੇ ਕੋਈ ਬਦਲੇ ਭਾਵੇਂ ਨਾ ਬਦਲੇ,
ਸਾਡੇ ਰਾਜ ਵਿਚ ਸਾਡੀ ਸਰਕਾਰ ਬਦਲੇ । [ਬਰਤਾਨਵੀ ਸਾਮਰਾਜ

"ਮੁਸਾਫ਼ਿਰ" ਵਿਚ ਦਾ ਦੇਸ-ਭਗਤ ਕਹਿੰਦਾ ਹੈ :

ਇਕ ਬਖਸ ਦੇ ਸਿਰਫ ਇਕ
ਦੌਲਤ ਵਤਨ ਦੇ ਪਿਆਰ ਦੀ
ਫਿਰ ਬੇਸਕ ਮਰਜੀ ਤੇਰੀ
ਜਿੰਦ ਜਾਨ ਬੇਸ਼ਕ ਖੱਸ ਲੈ ।

ਫਰੰਗੀ ਨਾਲ ਇਸ ਜਦੋ-ਜਹਿਦ ਵਿਚ ਗਿਆਨੀ ਜੀ ਤੇ ਉਨ੍ਹਾਂ ਦੇ ਪ੍ਰਵਾਰ ਤੇ ਬੜੇ ਕਹਿਰ ਟੁਟੇ । 1921 ਤੋਂ 1946 ਤੀਕ ਵਧੇਰੇ ਸਮਾ ਉਨ੍ਹਾ ਦਾ ਜਿਹਲ ਵਿਚ ਹੀ ਕੱਟਦਾ ਸੀ । ਇਸ ਦੌਰਾਨ ਉਨ੍ਹਾਂ ਦੇ ਪਿਤਾ ਜੀ ਸੁਰਗਵਾਸ ਹੋ ਗਏ, ਕਈ ਦਿਨਾਂ ਤੋਂ ਉਹ ਢਿੱਲੇ-ਮੱਠੇ ਰਹਿੰਦੇ ਸਨ । ਇਕੋ ਹੀ ਖਾਹਿਸ ਸੀ ਕਿ ਬੇਟੇ ਨਾਲ ਇਕ ਵਾਰ ਮੁਲਾਕਾਤ ਹੋ ਜਾਏ ਤੇ ਫੇਰ ਉਹ ਅੱਖਾਂ ਮੀਟ ਲੈਣ । ਉਹ ਉਡੀਕਦੇ ਰਹੇ, ਉਡੀਕਦੇ ਰਹੇ ਪਰ ਉਨ੍ਹਾ ਦੇ ਪੁਤਰ ਨੂੰ ਰਿਹਾ ਨਹੀਂ ਕੀਤਾ ਗਿਆ । ਪੈਰੋਲ ਤੇ ਬਾਹਰ ਆਉਣਾ ਗਿਆਨੀ ਜੀ ਦੀ ਗੈਰਤ ਨੂੰ ਕਬੂਲ ਨਹੀਂ ਸੀ । ਤੇ ਫੇਰ ਪਿਤਾ ਹੋਰ ਉਡੀਕ ਨਾ ਕਰ ਸਕੇ । ਗਿਆਨੀ ਜੀ ਨੇ ਇਸ ਹਾਦਸੇ ਤੇ

ਦਿਲ ਨੂੰ ਟੁੰਭਣ ਵਾਲੀ ਇਕ ਅਤਿਅੰਤ ਸੂਖਕ ਜਹੀ ਕਵਿਤਾ ਕਹੀ ਹੈ।

ਉਤੋਂ ਬਨੇਰਾ ਢਹਿ ਪਿਆ
ਮਾੜੀ ਉਠਾਵਾ ਕਿਸਤਰ੍ਹਾਂ ?
ਬੁਨਿਆਦ ਦੀ ਇਟ ਉਖੜੀ
ਕੰਧਾਂ ਟਿਕਾਵਾ ਕਿਸ ਤਰ੍ਹਾਂ ?

ਜ਼ਿੰਦਗੀ ਵਿਚ ਗਿਆਨੀ ਜੀ ਦੀ ਸਭ ਤੋਂ ਪ੍ਰਬੱਲ ਮਦਦ ਉਨ੍ਹਾਂ ਨੂੰ ਆਪਣੀ ਤ੍ਰੀਮਤ ਤੋਂ ਮਿਲੀ। ਇਕ ਔਰਤ ਜਿਸ ਨੂੰ ਜਿਵੇਂ ਕਿਸੇ ਸੂਰਬੀਰਤਾ ਦੇ ਸਾਂਚੇ ਵਿਚ ਢਾਲਿਆ ਹੋਵੇ। ਕਸ਼ਟ ਤੇ ਕਸਟ, ਕਲੇਸ ਤੇ ਕਲੇਸ, ਉਹ ਔਰਤ ਝਾਗਦੀ ਰਹੀ, ਪਰ ਮਜਾਲ ਹੈ ਕਦੀ ਉਸ ਗਿਲਾ ਕੀਤਾ ਹੋਵੇ। ਉਸ ਦੀ ਮਦਦ ਤੋਂ ਬਿਨਾਂ ਜਿਸਤਰ੍ਹਾਂ ਗਿਆਨੀ ਗੁਰਮੁਖ ਸਿੰਘ "ਮੁਸਾਫਿਰ" ਆਜ਼ਾਦੀ ਦੀ ਜੰਗ ਵਿਚ ਜੂਝਦੇ ਰਹੇ, ਕਦੀ ਵੀ ਨਾ ਜੂਝ ਸਕਦੇ। ਮੁੜ-ਮੁੜ ਘਰੋਂ ਦੂਰ ਕਈ ਕਈ ਵਰ੍ਹੇ ਜਿਹਲ ਭੋਗਦੇ ਰਹੇ; ਗਿਆਨੀ ਜੀ ਦੀ ਗੈਰ-ਹਾਜ਼ਰੀ ਵਿਚ ਉਨ੍ਹਾਂ ਦੀ ਤ੍ਰੀਮਤ ਬੱਚਿਆ ਦੇ ਪਾਲਣ-ਪੋਸਣ ਦੀ ਜਿੰਮੇਵਾਰੀ ਨੂੰ ਸਾਂਭਦੀ। ਉਸ ਆਪਣੇ ਬੱਚਿਆਂ ਨੂੰ ਹਰ ਤਰ੍ਹਾਂ ਦੀ ਤਰਬੀਅਤ ਦਿਤੀ। ਇਸ ਦੌਰਾਨ ਅਜਿਹੇ ਦਿਨ ਵੀ ਆਏ, ਜਦੋਂ ਘਰ ਖਾਣ ਨੂੰ ਕੁਝ ਨਹੀਂ ਸੀ। ਇਸ ਦੌਰਾਨ ਅਜਿਹੇ ਦਿਨ ਵੀ ਆਏ ਜਦੋਂ ਫੀਸਾ ਨਾ ਭਰਣ ਕਰ ਕੇ ਬੱਚਿਆਂ ਨੂੰ ਸਕੂਲੋਂ ਉਠਾਣਾ ਪਿਆ। ਪੁਲਸ ਦਾ ਹਰ ਕਦਮ ਤੇ ਪ੍ਰੇਸਾਨ ਕਰਨਾ। ਗੁਆਢੀਆਂ ਦੇ ਮਿਹਣੇ-ਤਨੋਂਕੇ। ਤਾ ਵੀ ਹਰ ਵਾਰ ਜਦੋਂ ਉਹਦਾ ਪਤੀ ਗ੍ਰਿਫਤਾਰੀ ਦੇਂਦਾ, ਹਰ ਵਾਰ ਜਦੋਂ ਪੁਲਸ ਉਹਨੂੰ ਫੜਨ ਲਈ ਆਉਂਦੀ, ਸ੍ਰੀਮਤੀ ਮੁਸਾਫਿਰ ਹਸਦੀ-ਮੁਸਕ੍ਰਾਦੀ ਆਪਣੇ ਦੇਸ-ਭਗਤ ਸਿਰ ਦੇ ਸਾਈਂ ਦੇ ਗਲ ਵਿਚ ਫੁਲਾ ਦੇ ਹਾਰ ਪਾ ਕੇ ਉਹਨੂੰ ਘਰੋਂ ਤੋਰਦੀ। ਗਿਆਨੀ ਜੀ ਨੇ ਮੈਨੂੰ ਦਸਿਆ, ਇਕ ਵਾਰ ਜਦੋਂ ਉਨ੍ਹਾ ਦੀ ਪਤਨੀ ਉਨ੍ਹਾਂ ਦੇ ਗਲ ਵਿਚ ਹਾਰ ਪਾ ਰਹੀ ਸੀ, ਤਾਂ ਆਂਢਣਾਂ-ਗੁਆਂਢਣਾਂ ਜਿਵੇਂ ਉਭ ਦੀ ਭਾਵਨਾਂ ਨਾਲ ਹੱਸਣ ਲਗ ਪਈਆਂ। ਪਰ ਸ੍ਰੀਮਤੀ "ਮੁਸਾਫਿਰ" ਦਾ ਮਨ ਨਹੀਂ ਡੋਲਿਆ। ਉਹ ਆਪਣੇ ਇਰਾਦੇ ਤੇ ਦ੍ਰਿੜ ਰਹੀ। ਉਸ ਸਾਮ ਹਵਾਲਾਤ ਵਿਚ ਕੱਲ-ਮੁਕੱਲੇ ਬੈਠੇ ਗਿਆਨੀ ਜੀ ਨੇ ਆਪਣੀ ਮਸ਼ਹੂਰ ਕਵਿਤਾ "ਜੀਂਦੀ ਰਹੇ ਮੇਰੇ ਬੱਚਿਆਂ ਦੀ ਮਾ" ਕਹੀ। ਇਸ ਕਵਿਤਾ ਦਾ ਇਕ ਅੰਸ :

ਮੇਰੇ ਦਿਲ ਦੀ ਮਾਲਕ ਰਾਣੀ, ਮੇਰੇ ਲਈ ਡੀਟੇ ਲਹੂ ਪਾਣੀ,
ਕਦੇ ਨਾ ਸਹਿਆ ਮੈਥੋਂ ਨਿਆਂ, ਜੀਂਦੀ ਰਹੇ ਮੇਰੇ ਬਚਿਆਂ ਦੀ ਮਾ।
ਗੀਤ ਵਤਨ ਦੇ ਬੈਠਾ ਗਾਵਾਂ, ਬੇਫਿਕਰੀ ਦੀ ਬੀਨ ਬਜਾਵਾ,
ਰਹਾਂ ਆਜ਼ਾਦ ਜਾਂ ਕੈਦ ਰਹਾਂ, ਜੀਂਦੀ ਰਹੇ ਮੇਰੇ ਬਚਿਆਂ ਦੀ ਮਾਂ।

ਸ੍ਰੀਮਤੀ ਮੁਸਾਫਿਰ ਨੇ ਆਜ਼ਾਦੀ ਤੋਂ ਬਾਅਦ ਵੀ ਕਵੀ ਦੀ ਜ਼ਿੰਦਗੀ ਵਿਚ ਇਕ

ਮਹੱਤਵ-ਪੂਰਣ ਭੂਮਿਕਾ ਨਿਭਾਈ ਹੈ । ਜਿਥੋਂ ਤੀਕ ਸੰਭਵ ਹੁੰਦਾ, ਉਹ ਗਿਆਨੀ ਜੀ ਨੂੰ ਉਨ੍ਹਾਂ ਅੰਸਰਾਂ ਤੋਂ ਦੂਰ ਰਖਦੇ, ਜਿਹੜੇ ਉਨ੍ਹਾਂ ਦਾ ਨਾਂ ਵਰਤ ਕੇ ਨਿਜੀ ਲਾਭ ਉਠਾਂਦੇ ਸਨ ਤੇ ਸਮਾਜਕ ਕੋੜ ਦਾ ਕਾਰਨ ਬਣਦੇ ਸਨ । ਉਨ੍ਹਾ ਨੂੰ ਇਸ ਗੱਲ ਦਾ ਗਿਆਨ ਸੀ ਕਿ ਉਨ੍ਹਾਂ ਦਾ ਘਰ ਵਾਲਾ ਅੰਤਾਂ ਦਾ ਭੋਲਾ ਹੈ, ਉਹਨੂੰ ਕਿਸੇ ਵਿਚ ਕੋਈ ਐਬ ਨਹੀਂ ਨਜ਼ਰ ਆਂਦਾ, ਹਰ ਕਿਸੇ ਦੀ ਮਦਦ ਲਈ ਉਠ ਕੇ ਤੁਰ ਪੈਂਦਾ ਹੈ ।

ਦੇਸ਼ ਦੀ ਆਜਾਦੀ ਤੋਂ ਬਾਅਦ ਗਿਆਨੀ ਜੀ ਦੇ ਸਿਰ ਤੇ ਕਈ ਰਾਜਸੀ ਜ਼ਿੰਮੇਵਾਰੀਆਂ ਵੀ ਆਣ ਪਈਆਂ । ਭਾਸ਼ਾ ਦੇ ਆਧਾਰ ਤੇ ਵੇਤਰੇ ਪੰਜਾਬ ਦੇ ਉਹ ਪਹਿਲੇ ਮੁਖ-ਮੰਤ੍ਰੀ ਸਨ; ਇਕ ਮੰਗ ਜਿਸ ਲਈ ਪੰਜਾਬੀ ਕਦੋਂ ਦੀ ਜਦੋ-ਜਹਿਦ ਕਰ ਰਹੇ ਸਨ । ਭਾਵੇਂ ਕਿਤਨੀਆ ਰਾਜਸੀ ਮਸਰੂਫੀਅਤਾਂ ਹੋਣ, ਗਿਆਨੀ ਜੀ ਲਿਖਣ-ਪੜ੍ਹਨ ਲਈ ਸਮਾਂ ਜਰੂਰ ਕੱਢ ਲੈਂਦੇ । ਤੇ ਜਦੋਂ ਵੀ ਲੋੜ ਪੈਂਦੀ ਆਪਣੇ ਦੇਸ ਵਿਚ ਜਾਂ ਦੇਸੋਂ ਬਾਹਰ ਸਾਹਿਤਕ ਤੇ ਸੰਸਕ੍ਰਿਤਕ ਸਮਾਗਮਾਂ ਵਿਚ ਜਰੂਰ ਸ਼ਾਮਲ ਹੁੰਦੇ । 1954 ਵਿਚ ਭਾਰਤ ਦੇ ਕੁਝ ਉਘੇ ਲੇਖਕਾ ਨਾਲ ਸਟਾਕਹੋਮ ਵਿਖੇ ਅੰਤਰ-ਰਾਸਟ੍ਰੀ ਲੇਖਕ ਕਾਨਫਰੰਸ ਵਿਚ ਸ਼ਾਮਲ ਹੋਏ । ਇੰਜ 1961 ਵਿਚ ਟੋਕੀਓ ਵਿਚ ਹੋਈ ਅੰਤਰ-ਰਾਸਟ੍ਰੀ ਅਗਾਂਹ-ਵਧੂ ਲੇਖਕਾ ਦੀ ਕਾਨਫਰੰਸ ਵਿਚ ਵੀ ਉਨ੍ਹਾਂ ਹਿਸਾ ਲਿਆ । 1965 ਵਿਚ ਹੈਲਸਿੰਕੀ ਦੀ ਅੰਤਰ-ਰਾਸ਼ਟ੍ਰੀ ਅਮਨ ਕਾਨਫਰੰਸ ਵਿਚ ਉਨ੍ਹਾਂ ਨੂੰ ਨਿਮੰਤ੍ਰਿਤ ਕੀਤਾ ਗਿਆ । ਤੇ ਫੇਰ 1966 ਵਿਚ ਉਹ ਭਾਰਤ ਦੇ ਤਿੰਨ ਲੇਖਕਾਂ ਦੇ ਡੈਲੀਗੇਸਨ ਦੇ ਏਫਰੋ-ਏਸੀਅਨ ਕਾਨਫਰੰਸ ਦੇ ਮੁਹਰੀ ਸਨ । ਇਸ ਕਾਨਫਰੰਸ ਵਿਚ ਉਨ੍ਹਾ ਵੀਤਨਾਮ ਉਤੇ ਇਕ ਕਵਿਤਾ ਪੜ੍ਹੀ, ਜਿਸ ਦੀ ਭਰਪੂਰ ਪ੍ਰਸੰਸਾ ਹੋਈ । ''ਮੁਸਾਫ਼ਿਰ'' ਜੀ ਸਫਰ ਤੋਂ ਕਦੀ ਨਹੀਂ ਸਨ ਘਬਰਾਂਦੇ । ਜਦੋਂ ਮੌਕਾ ਮਿਲਦਾ, ਜਿਧਰ ਜਾਣਾ ਹੁੰਦਾ, ਤੁਰ ਪੈਂਦੇ । ਕਈ ਦੇਸਾ ਦੀ ਉਨ੍ਹਾ ਯਾਤ੍ਰਾ ਕੀਤੀ । ਇਨ੍ਹਾਂ ਵਿਚ ਸੋਵੀਅਤ ਰੂਸ, ਅਮ੍ਰੀਕਾ, ਬਰਤਾਨੀਆ, ਫਰਾਂਸ, ਸਵਿਟਜਰਲੈਂਡ, ਯੂ. ਏ. ਆਰ, ਜਾਪਾਨ, ਜਰਮਨੀ,ਸਵੀਡਨ, ਇਟਲੀ, ਬੈਲਜੀਅਮ, ਈਰਾਨ, ਅਫਗਾਨਿਸਤਾਨ ਤੇ ਕੈਨੇਡਾ ਸਾਮਲ ਹਨ ।

ਵੀਤਨਾਮ ਤੇ ਉਨ੍ਹਾਂ ਦੀ ਕਵਿਤਾ ਬਸਤੀਵਾਦ ਤੇ ਸਹਿਨਸ਼ਾਹੀਅਤ ਤੇ ਤੀਖਣ ਜਰਬ ਹੈ । ਉਹ ਇਹ ਮੰਨਦੇ ਸਨ ਕਿ ਵੀਤਨਾਮ ਵਿਚ ਹੋ ਰਹੀ ਜੰਗ, ਦੁਨੀਆ ਭਰ ਦੇ ਪਿਛੜੇ ਹੋਏ ਲੋਕਾ ਨੂੰ ਇਕੱਠਿਆਂ ਕਰਨ ਵਿਚ ਸਹਾਈ ਸਿੱਧ ਹੋ ਸਕਦੀ ਹੈ :

ਵੀਤਨਾਮ ਵਿਚ
ਲਹੂ ਨਹੀਂ ਹੈ ਵਗ ਰਿਹਾ
ਸੰਸਾਰ ਭਰ ਦੇ ਅਮਨ ਦਾ
ਸੰਦੇਸ਼ ਲਿਖਿਆ ਜਾ ਰਿਹੈ
ਜਿਤ ਵੀ ਜੰਗਬਾਜ਼ ਦੀ
ਇਕ ਹਾਰ ਹੈ ।

ਕਵੀ ਦੀ ਭਵਿਸ-ਵਾਣੀ ਉਦੋਂ ਠੀਕ ਸਾਬਤ ਹੋਈ, ਜਦੋਂ ਅਮ੍ਰੀਕਾ ਦੀਆਂ ਫੌਜਾਂ ਨੂੰ ਹਾਰ ਕੇ ਵੀਤਨਾਮ ਵਿਚੋਂ ਨਿਕਲਣਾ ਪਿਆ ।

ਸੋਵੀਅਤ ਰੂਸ ਦੇ ਇਕ ਦੌਰੇ ਦੇ ਦੌਰਾਨ ਗਿਆਨੀ ਗੁਰਮੁਖ ਸਿੰਘ ''ਮੁਸਾਫ਼ਿਰ'' ਨੇ ''ਲੈਨਨ ਦੇ ਮਕਬਰੇ ਤੇ'' ਨਾਂ ਦੀ ਇਕ ਕਵਿਤਾ ਲਿਖੀ । ਇਸ ਕਵਿਤਾ ਵਿਚ ਇਸ ਤੱਥ ਦਾ ਜਿਕਰ ਹੈ ਕਿ ਭਾਰਤ ਦੀ ਆਜ਼ਾਦੀ ਦੀ ਜੰਗ ਵਿਚ ਲੈਨਿਨ ਦੇ ਦਸੇ ਰਾਹ ਦੀ ਕਿਤਨੀ ਮਹੱਤਤਾ ਹੈ ਅਤੇ ਭਾਰਤੀ ਦੇਸ-ਭਗਤਾਂ ਦੀ ਮਹਾਨ ਲੈਨਨ ਨੇ ਕਿਸ ਹੱਦ ਤੀਕ ਅਗਵਾਈ ਕੀਤੀ ਹੈ । ਅਜੇ ਤੀਕ ਭਾਰਤ ਵਿਚ ਲੈਨਨ ਦੀ ਯਾਦ ਨੂੰ ਸਤਿਕਾਰਿਆ ਜਾਂਦਾ ਹੈ :

ਜਿੰਦਗੀ ਵਿਚ
ਸਾਹੋ ਸਾਹ ਹੋਇਆ
ਹਮੇਸ
ਹੁਣ ਤੇ ਇਹਦੇ ਸਾਹ
ਰਲ ਗਏ
ਸਾਰਿਆਂ ਸਾਹਵਾ
ਦੇ ਵਿਚ
ਬੇ ਸਾਹ ਨਹੀਂ
ਉਹ ਚੁਪ ਨਹੀਂ
ਫੁਲ ਹੈ, ਜਿਸ ਦੀ ਕਿ
ਆਪੇ ਬੋਲਦੀ ਹੈ ਵਾਸ਼ਨਾ
ਖਿਲਰਦੀ ਹੈ
ਵਾਸਨਾ ।

ਇੰਜ ਹੀ ਜਦੋਂ ''ਮੁਸਾਫਿਰ'' ਅਮ੍ਰੀਕਾ ਤੇ ਕੈਨੇਡਾ ਗਏ, ਉਨ੍ਹਾਂ ਨੂੰ ਪੱਛਮ ਦੇ ਉੱਨਤ ਲੋਕਾ ਦੇ ਤੌਰ-ਤਰੀਕਿਆਂ ਤੇ ਸਖਤ ਹੈਰਾਨੀ ਹੋਈ । ਇਨ੍ਹਾਂ ਦੇਸ਼ਾਂ ਦੇ ਆਪਣੇ ਲੰਮੇ ਦੌਰੇ ਦੇ ਦੌਰਾਨ ਉਨ੍ਹਾ ਕਈ ਕਵਿਤਾਵਾਂ ਲਿਖੀਆ, ਜਿਨ੍ਹਾਂ ਵਿਚ ਅੱਗੇ ਵੱਧ ਚੁਕੀ ਪਛਮੀ ਤਹਿਜੀਬ ਦਾ ਜਿਕਰ ਹੈ । ਇਹ ਕਵਿਤਾਵਾ **ਦੂਰ ਨੇੜੇ** ਨਾ ਦੇ ਉਨ੍ਹਾ ਦੇ ਸੰਗ੍ਰਹਿ ਵਿਚ ਸ਼ਾਮਲ ਹਨ, ਜਿਹੜਾ ਉਨ੍ਹਾ ਦੇ ਮਰਨ-ਉਪ੍ਰਾਂਤ ਪ੍ਰਕਾਸਿਤ ਹੋਇਆ । ਅਮ੍ਰੀਕਾ ਤੇ ਬਾਕੀ ਪਛਮੀ ਦੇਸਾ ਦੀ ਜਿੰਦਗੀ ਬਾਰੇ ਆਪਣੇ ਵਿਚਾਰ ''ਮੁਸਾਫਿਰ'' ਜੀ ਨੇ ਆਪਣੀ ਕਵਿਤਾ ''ਅਮ੍ਰੀਕਾ 1990'' ਵਿਚ ਸਮੁਚੇ ਤੌਰ ਤੇ ਬਿਆਨ ਕੀਤੇ ਜਾਪਦੇ ਹਨ । ਇਸੇ ਕਵਿਤਾ ਵਿਚ ਗਿਆਨੀ ਜੀ ਇਹ ਦਸਦੇ ਹਨ ਕਿ ਜਿਸ ਚਾਲ ਨਾਲ ਪਛਮ ਦੀ ਤਹਿਜੀਬ ਤੁਰ ਰਹੀ ਹੈ, ਇਕ ਦਹਾਕੇ ਵਿਚ ਉਹ ਕਿਥੇ ਪੁਜ ਜਾਵੇਗੀ :

ਅਗੇ ਵਧਣ ਲਈ
ਉੱਚੇ ਉਠਣ ਲਈ
ਕਈ ਸਾਲ ਸੀ ਲਾਏ
ਤੋੜ ਪਹੁੰਚ ਕੇ
ਮਿੱਥੀ ਮੰਜ਼ਲ ਉਤੇ
ਹੋਰ ਹੀ ਸੋਚਾਂ ਪੈ ਗਈਆਂ
ਅਜ ਹੁਣ ਬਹਿ ਕੇ
ਸਾਇੰਸਦਾਨ
ਇਹ ਅੰਦਾਜਾ ਲਾ ਰਹੇ ਹਨ
ਕਿਤਨਾ ਚਿਰ ਲਗੇਗਾ
ਪਿਛੇ ਜਾਣ ਨੂੰ
ਫਿਰ ਕਿਸ ਟਿਕਾਣੇ ਉਤੇ
ਟਿਕਣਾ ਠੀਕ ਹੈ
ਉਲਟੇ ਸਾਰੇ ਦਿੱਸਣ ਚਾਲੇ
ਕਾਲੇ ਗੋਰੇ ਤੇ ਗੋਰੇ ਕਾਲੇ ।

ਗਿਆਨੀ ਗੁਰਮੁਖ ਸਿੰਘ "ਮੁਸਾਫਿਰ" ਇਕ ਸਾਨਦਾਰ, ਭਰਪੂਰ ਜੀਵਣ ਜੀਵੇ। ਅੰਤਾਂ ਦਾ ਉਨ੍ਹਾ ਨੂੰ ਆਦਰ ਮਿਲਿਆ, ਅਹਿਮ ਤੋ ਅਹਿਮ ਜਿਮੇਂਵਾਰੀਆਂ, ਉਨ੍ਹਾਂ ਸੰਭਾਲੀਆ, ਇਕ ਵਡਿਆਈ ਤੋ ਦੂਜੀ ਵਡਿਆਈ ਵਲ, ਉਹ ਵੱਧਦੇ ਗਏ, ਤਾ ਵੀ ਉਨ੍ਹਾਂ ਦਾ ਮਨ ਜਿਵੇਂ ਕਿਤੇ ਹੋਰ ਹੋਵੇ, ਰਾਜਸੀ ਸ਼ਾਨ-ਸੌਕਤ ਲਈ ਉਨ੍ਹਾ ਦੇ ਨਜ਼ਦੀਕ ਕੋਈ ਮਹੱਤਤਾ ਨਹੀ ਸੀ । "ਲੀਡਰੀ ਦੀ ਫਿਕ" ਨਾਂ ਦੀ ਕਵਿਤਾ ਵਿਚ ਉਹ ਇਸ ਦਾ ਜਿਕਰ ਕਰਦੇ ਹਨ :

ਮਰਦੀ ਮਨੁੱਖਤਾ ਵੇਖ ਕੇ, ਤੂੰ ਪੱਥਰਾ ਹੋਇਆ ਨਹੀਂ ।
ਨਾ ਮਾਤਮ, ਨਾ ਕੋਈ ਮਰਸੀਆ, ਇਕ ਵੈਣ ਤਕ ਛੋਹਿਆ ਨਹੀਂ ।
ਹੁਣ ਤੇ ਬਰਾਬਰ ਜਾਪਦਾ, ਹੋਣਾ ਜਾ ਨਾ ਹੋਣਾ ਤੇਰਾ ।
ਇਕ ਚੁਪ ਧੱਬਾ ਧੋਬੀਆ ਧੋਣਾਂ ਸੀ ਕਿਸ ਧੋਣਾਂ ਤੇਰਾ ।
ਕਾਵਿ ਜਿੰਦਗੀ ਬਖਸਦੈ ਤੂੰ ਅਰਥ ਉਲਟੇ ਕਰ ਗਿਆ ।
ਲੋਕ ਸਮਝਣ ਲਗ ਪਏ, ਸਾਇਰ ਮੁਸਾਫਿਰ ਮਰ ਗਿਆ ।
ਕਾਵਿ ਦੇ ਆਕਾਸ਼ ਦੀ ਜੇ ਸੁਧ ਹਵਾ ਤੂੰ ਮਾਣਨੀ ।
ਤਾਂ ਲੀਡਰੀ ਦੇ ਟਿਬਿਆਂ ਦੀ ਛੱਡ ਮਿੱਟੀ ਛਾਣਨੀ ।

ਅਸਲੋਂ ਇਕ ਸ਼ਾਇਰ, ਹਰ ਖੂਬਸੂਰਤ ਚੀਜ਼ ਦਾ ਆਸਕ, "ਮੁਸਾਫਿਰ" ਦੀ ਜ਼ਿੰਦਗੀ

ਵਿਚ ਇਕ ਘੜੀ ਅਜਿਹੀ ਆਈ, ਜਦੋਂ ਉਹਨੂੰ ਸਾਰੀ ਇਹ ਵਡਿਆਈ, ਬੇ-ਅਰਥ ਮਹਿਸੂਸ ਹੋਣ ਲਗ ਪਈ। ਉਨ੍ਹਾਂ ਦਾ ਜੀਅ ਕਰਦਾ, ਉਹ ਗੁਮਨਾਮ ਹੋ ਕੇ ਕਿਤੇ ਖੋਹ ਜਾਣ। ਜੋ ਉਨ੍ਹਾਂ ਦਾ ਜੀਅ ਚਾਹੇ ਕਰਨ, ਬਿਨਾਂ ਇਸ ਡਰ ਦੇ ਕਿ ਲੋਕੀ ਵੇਖ ਕੇ ਕੀ ਕਹਿਣਗੇ? ਉਨ੍ਹਾਂ ਦੀ ਕਵਿਤਾ "ਆ ਸਜਨੀ ਗੁੰਮ ਚਲੀਏ" ਇਸ ਭਾਵ ਨੂੰ ਦਰਸਾਂਦੀ ਹੈ। ਜਿਵੇਂ ਕੋਈ ਕਿਸੇ ਬੀਮਾਰੀ ਤੋਂ ਜਾਨ ਛੁੜਾਣਾ ਚਾਹ ਰਿਹਾ ਹੋਵੇ, ਉਨ੍ਹਾਂ ਨੂੰ ਆਪਣੀ ਨਵੀਂ ਜ਼ਿੰਦਗੀ ਦੇ ਢਾਂਚੇ ਤੋਂ ਉਲਝਣ ਹੋਣ ਲਗ ਪਈ ਸੀ। ਉਹ ਇਸ ਤੋਂ ਨੱਠ ਜਾਣਾ ਚਾਹੁੰਦੇ ਸਨ, ਕਿਤੇ ਗੁੰਮ ਹੋ ਜਾਣਾ ਚਾਹੁੰਦੇ ਸਨ :

"ਗੁੰਮ ਗਏ ਹਾਂ" ਇਹ ਚਿੰਤਾ ਵੀ
ਇਕ ਪਲ ਦੋ ਪਲ ਲਾਹੀਏ।
ਗੁੰਮਣਾ ਹੈ ਤਾਂ ਸਚਮੁਚ ਗੁੰਮੀਏ,
ਅਪਣਾ-ਆਪ ਭੁਲਾਈਏ।
ਇਕ ਦੂਜੇ ਨੂੰ ਆਪ ਨਾ ਦਿੱਸੀਏ,
ਐਸੇ ਰਲ ਮਿਲ ਘੁਲੀਏ।
ਰੋਜ ਰੋਜ਼ ਦੀ ਭਟਕਣ ਮੁੱਕੇ
ਇਕ ਵੇਰਾਂ ਗੁੰਮ ਚਲੀਏ
ਕਿਸੇ ਰਾਹੇ ਪਈਏ ਐਸੇ
ਨਾ ਕੋਈ ਵੇਖੇ ਨਾ ਕੋਈ ਆਖੇ
ਕਿਤ ਵਲ ਜਾਨੀਏਂ ਝਲੀਏ ?

"ਮੁਸਾਫਿਰ" ਦੀ ਕਵਿਤਾ ਤੇ ਸਮੂਚੀ ਨਿਗਾਹ ਮਾਰਿਆ ਹੈਰਾਨੀ ਹੁੰਦੀ ਹੈ ਕਿ ਕਿਵੇਂ ਇਕ ਕਵੀ ਜਿਸ ਦੀ ਪਰਵਰਿਸ ਨਿਰੋਲ ਪ੍ਰੰਪਰਾਵਾਦੀ ਕਵਿਤਾ ਤੇ ਹੋਈ, ਜਿਸ ਦਾ ਨਵੀਂ ਕਵਿਤਾ ਦੇ ਝੁਕਾਵਾਂ ਦਾ ਕੋਈ ਵਿਸੇਸ ਮੁਤਾਲਿਆ ਨਹੀਂ ਸੀ ਆਪਣੀ ਕਵਿਤਾ ਵਿਚ ਤੀਬਰ ਛੰਦਾ ਬੰਦੀ ਤੇ ਨਵੀਨਤਮ-ਕਲੇਵਰ ਲਿਆਉਣ ਵਿਚ ਸਫਲ ਹੋ ਗਿਆ। ਇਕ ਪਾਸੇ ਉਨ੍ਹਾਂ ਪੁਰਾਣੇ ਢੰਗ ਦੀਆ ਰੁਬਾਈਆ ਲਿਖੀਆਂ; ਰੁਬਾਈਆਂ ਦਾ ਉਨ੍ਹਾ ਦਾ ਨਿਵੇਕਲਾ ਸੰਗ੍ਰਹਿ ਹੈ, **ਸਹਿਜ ਸੇਤੀ**, ਇਨ੍ਹਾਂ ਰੁਬਾਈਆਂ ਵਿਚ ਕਿਸੇ ਮੰਝੇ ਹੋਏ ਉਸਤਾਦ ਦੀਆ ਛੋਹਾਂ ਦੇ ਝਲਕਾਰੇ ਵੱਜਦੇ ਹਨ ਤੇ ਦੂਜੇ ਹੱਥ ਉਨ੍ਹਾਂ ਸੱਜਰੇ ਬਹਿਰਾਂ ਵਿਚ ਸੱਜਰੀ ਬਣਤ ਦੀ ਸੱਜਰੇ ਵਿਸ਼ਿਆਂ ਉਤੇ ਕਵਿਤਾ ਲਿਖੀ। ਪਹਿਲੇ ਗਿਆਨੀ ਜੀ ਦੀਆਂ ਕੁਝ ਰੁਬਾਈਆਂ :

ਮੇਰੀ ਛਾਤੀ ਤੇ ਕਿਉਂ ਕਰਨੈ
ਇਹ ਤਿਖੀਆਂ ਸੰਗੀਨਾਂ ?
ਤੇਰੇ ਹੀ ਵਸੱਣ ਦਾ ਘਰ ਹੈ
ਸਾਜਨ ਮੇਰਾ ਸੀਨਾ

ਡਰ ਹੈ ਕਿਧਰੇ ਤੇਰੀਆਂ ਚੋਭਾਂ
ਤੈਨੂੰ ਹੀ ਨਾ ਲਗਣ
ਇਕ ਦੂਜੇ ਉਤੇ ਹੈ ਨਿਰਭਰ
ਤੇਰਾ ਮੇਰਾ ਜੀਣਾ ।

... ...

ਕੀਤੇ ਪਾਠ ਨਿਮਾਜ਼ਾਂ ਪੜ੍ਹੀਆਂ
ਰੱਬ ਨੂੰ ਖ਼ੂਬ ਧਿਆਇਆ ।
ਮੰਦਰ, ਮਸਜਿਦ, ਗੁਰਦੁਆਰੇ
ਜਾ ਜਾ ਕੇ ਜਸ ਗਾਇਆ
ਹਰਿਮੰਦਰ ਹਰ-ਜਨ ਦਾ ਹਿਰਦਾ
ਜੇ ਟੁਟਿਆ ਤਾਂ ਸਮਝੋ
ਇਕ ਮੰਦਰ ਦੀ ਪੂਜਾ ਕੀਤੀ
ਇਕ ਮੰਦਰ ਨੂੰ ਢਾਹਿਆ ।

... ...

ਚੰਗਾ ਹੋਇਆ ਜਗ ਨੇ ਮੈਨੂੰ
ਸਮਝ ਲਿਆ ਦੀਵਾਨਾ
ਇਸ ਇਕ ਗੱਲ ਨੇ ਮੇਰੇ ਗਲੋਂ
ਲਾਹਿਆ ਕੁਲ ਜ਼ਮਾਨਾ
ਹਰ ਕੋਈ ਆਖੇ ਪਾਗਲ ਹੈ ਇਹ
ਇਸ ਦਾ ਦੋਸ਼ ਨਾ ਕੋਈ
ਕਿਤਨਾ ਸੁਹਣਾ ਮਿਲਿਆ ਮੈਨੂੰ
ਆਪਣੇ ਆਪ ਬਹਾਨਾ।

ਤੇ ਹੁਣ ਇਕ ਕਵਿਤਾ ਦਾ ਟੁਕੜਾ ਜਿਹੜਾ ਅਸਲੋਂ ਨਵਾ ਕਲੇਵਰ ਲਏ ਹੋਏ ਹੈ ; ਤੇਜ ਚਾਲ, ਗੱਲ-ਬਾਤੀ ਅੰਦਾਜ, ਆਧੁਨਿਕ ਲਹਿਜਾ, "ਨਵੀਂ ਦਲੇਰ ਦੁਨੀਆ" ਦਾ ਮੁਹਾਵਰਾ । ਇਹ ਕਵਿਤਾ ਗਿਆਨੀ ਜੀ ਨੇ ਸ਼ਹੀਦ ਜਤਿੰਦਰ ਨਾਥ ਦਾਸ ਦੀ ਮੌਤ ਤੇ ਲਿਖੀ ਸੀ:

ਜਦ ਇਕ ਸੀ ਆਸਾਨ ਸੀ
ਵਿਚ ਜਿਸਮ ਦੇ ਬੰਦ ਜਾਨ ਸੀ
ਹੁਣ ਇਕ ਨਹੀਂ, ਉਹ ਦੋ ਨਹੀਂ
ਤਿੰਨ ਚਾਰ ਯਾ ਪੰਜ ਸੌ ਨਹੀਂ
ਜੇ ਪਕੜਨ ਦੀ ਲੋੜ ਹੈ

ਸਮਝੋ ਉਹ ਕੇਤੀ ਕਰੋੜ ਹੈ
ਨਹੀਂ, ਏਸ ਤੋਂ ਵੀ ਵਧ ਹੈ
ਉਹਦੀ ਨਾ ਕੋਈ ਹੱਦ ਹੈ
ਹੁਣ ਪਕੜ ਲਉ, ਹੁਣ ਪਕੜ ਲਉ
ਪਕੜੋਗੇ ਕੀ ? ਪਕੜੋਗੇ ਕੀ (ਦਾਸ ਦੀ ਮੌਤ)

ਇਸ ਤੋਂ ਢੇਰ ਚਿਰ ਪਹਿਲਾਂ ਕਿ ਮੋਹਨ ਸਿਘ ਨੇ ਪੰਜਾਬੀ ਕਵਿਤਾ ਦੇ ਮੰਚ ਤੇ ਪ੍ਰਵੇਸ਼ ਕੀਤਾ, ਗਿਆਨੀ ਗੁਰਮੁਖ ਸਿੰਘ "ਮੁਸਾਫ਼ਿਰ" ਹੋਰਾਂ ਪੰਜਾਬੀ ਕਵਿਤਾ ਵਿਚ ਸੁਚੇਤ ਸਮਾਜਕ ਸੂਝ ਦਾ ਰੰਗ ਭਰਿਆ। ਰੱਬ ਤੇ ਜ਼ਿੰਦਗੀ ਤੇ ਮੌਤ ਦੇ ਮੁਤੱਲਿਕ ਸੁਆਲਾਂ ਤੋਂ ਉਰ੍ਹਾ ਰਹਿ ਕੇ ਉਨ੍ਹਾਂ ਸਮਕਾਲੀ ਸਮਸਿਆਵਾਂ ਤੋਂ ਪ੍ਰਭਾਵਿਤ ਹੋ ਕੇ ਕਵਿਤਾ ਲਿਖੀ। "ਮੁਸਾਫ਼ਿਰ" ਨੇ ਉਨ੍ਹਾਂ ਗੱਲਾਂ ਦਾ ਜ਼ਿਕਰ ਕੀਤਾ ਜਿਹੜੀਆਂ ਉਨ੍ਹਾਂ ਦੇ ਗਿਰਦ ਸਾਧਾਰਣ ਆਦਮੀ ਲਈ ਦਿਲ-ਚਸਪੀ ਰਖਦੀਆਂ ਸਨ। ਉਹਨੂੰ ਪ੍ਰੇਸ਼ਾਨ ਕਰ ਰਹੀਆਂ ਸਨ। ਇਸ ਦਾ ਸਦਕਾ "ਮੁਸਾਫ਼ਿਰ" ਜੀ ਦੀ ਕਵਿਤਾ ਨੇ ਇਕ ਸਜਰਾ ਪੈਂਤੜਾ ਮਲਿਆ, ਉਹਦੀ ਨੁਹਾਰ ਵਟੀਣ ਲਗ ਪਈ। ਆਖਿਰ "ਬਚਪਨ" ਵਰਗੀ ਕਵਿਤਾ ਕਿਸੇ ਤਿਆਰੀ ਤੋਂ ਬਾਅਦ ਹੀ ਲਿਖੀ ਜਾਂਦੀ ਹੈ।

ਗਿਆਨੀ ਗੁਰਮੁਖ ਸਿੰਘ "ਮੁਸਾਫ਼ਿਰ" ਇਕ ਬਹੁਮੁਖੀ ਪ੍ਰਤਿਭਾ ਦਾ ਲੇਖਕ ਸੀ। ਕਹਾਣੀ ਲੇਖਕ ਤੇ ਕਵੀ ਹੋਣ ਤੋਂ ਛੁਟ ਉਹ ਕਈ ਵਰ੍ਹੇ "ਅਕਾਲੀ ਪਤ੍ਰਿਕਾ" ਦੇ ਮੁਖ ਸੰਪਾਦਕ ਵੀ ਰਹੇ। ਗਿਆਨੀ ਸਾਦੀ ਸਿੰਘ ਦੇ ਮੁਤਾਬਕ ਜਿਹੜੇ ਉਨ੍ਹਾ ਦੇ ਸਟਾਫ ਤੇ ਕੰਮ ਕਰਦੇ ਸਨ, "ਮੁਸਾਫ਼ਿਰ" ਹੋਰਾਂ ਨੂੰ ਦੈਨਿਕ ਅਖਬਾਰ ਨੂੰ ਐਡਿਟ ਕਰਨ ਦੇ ਇਲਾਵਾ ਅਖਬਾਰ ਲਈ ਚੰਦਾ ਵੀ ਇਕਠਾ ਕਰਨਾ ਹੁੰਦਾ ਸੀ ਤਾ ਜੋ ਅਖਬਾਰ ਦੇ ਖਰਚੇ ਪੂਰੇ ਕੀਤੇ ਜਾ ਸਕਣ। ਗਿਆਨੀ ਜੀ ਦੋਵੇਂ ਕੰਮ ਬੜੀ ਸਫਲਤਾ ਨਾਲ ਕਰ ਲੈਂਦੇ ਸਨ। ਆਮ ਜਨਤਾ ਵਿਚ ਉਨ੍ਹਾਂ ਦੀ ਲੋਕ ਪ੍ਰੀਯਤਾ ਤੇ ਅਕਾਲੀ ਪਾਰਟੀ ਵਿਚ ਉਨ੍ਹਾਂ ਦੀ ਸਾਖ ਦਾ ਸਦਕਾ ਉਹ ਇਹ ਜੋ ਕੰਮ ਹਸਦਿਆਂ-ਖੇਡਦਿਆਂ ਨਿਭਾ ਲੈਂਦੇ। ਜਿਥੋਂ ਤਕ ਅਖਬਾਰ ਦਾ ਸਬੰਧ ਹੈ, ਉਹਨਾਂ ਦਾ ਇਹ ਅਸੂਲ ਸੀ ਕਿ ਹਰ ਖ਼ਬਰ ਨੂੰ ਈਮਾਨਦਾਰੀ ਨਾਲ ਪ੍ਰਕਾਸ਼ਿਤ ਕੀਤਾ ਜਾਏ। ਭਾਵੇਂ ਉਹ ਦੌਰੇ ਤੇ ਹੁੰਦੇ ਭਾਵੇਂ ਦਫਤਰ ਵਿਚ, ਉਨ੍ਹਾਂ ਦੀ ਇਸ ਹਦਾਇਤ ਤੇ ਪੂਰਾ ਪੂਰਾ ਅਮਲ ਕੀਤਾ ਜਾਂਦਾ। ਉਨ੍ਹਾਂ ਦੀ ਐਡੀਟੋਰੀਅਲ ਪਾਲਸੀ ਉਨ੍ਹਾ ਦੀ ਪਾਰਟੀ ਦੀ ਪਾਲਸੀ : ਸਿਖਾਂ ਦੇ ਹੱਕਾਂ ਲਈ ਜੱਦੋ ਜਹਿਦ ਤੇ ਦੇਸ ਦੀ ਆਜ਼ਾਦੀ ਲਈ ਲਗਾਤਾਰ ਜੰਗ। ਜਿਥੋਂ ਤੀਕ ਸੰਭਵ ਹੁੰਦਾ ਉਹ ਹਰ ਰੋਜ਼ ਆਪਣੇ ਅਮਲੇ ਨਾਲ ਮਿਲ ਕੇ ਬੈਠਦੇ ਤੇ ਪਿਛਲੇ ਦਿਨ ਦੇ ਪਰਚੇ ਦੀ ਸਮੀਖਿਆ ਕਰਦੇ। ਉਨ੍ਹਾਂ ਨੂੰ ਆਪਣੇ ਅਮਲੇ ਤੇ ਪੂਰਾ ਭਰੋਸਾ ਹੁੰਦਾ ਸੀ ਤੇ ਉਨ੍ਹਾਂ ਦੇ ਨਾਲ ਕੰਮ ਕਰਨ ਵਾਲੇ ਉਨ੍ਹਾਂ ਪ੍ਰਤੀ ਪੂਰੀ ਵਫ਼ਾਦਾਰੀ ਰਖਦੇ ਸਨ "ਮੁਸਾਫ਼ਿਰ" ਹੋਰਾਂ ਗਿਆਨੀ ਹੀਰਾ ਸਿੰਘ "ਦਰਦ" ਨਾਲ ਮਿਲ ਕੇ ਆਪਣੇ ਵਕਤ ਦਾ ਪ੍ਰਮੁਖ ਸਾਹਿਤਕ ਮਾਹਵਾਰੀ ਰਸਾਲਾ

''ਫੁਲਵਾੜੀ'' ਵੀ ਸੁਰੂ ਕੀਤਾ । ਪਰ ਕੁਝ ਚਿਰ ਬਾਅਦ, ਉਹ ਇਸ ਨਤੀਜੇ ਤੇ ਪੁਜੇ ਕਿ ਉਨ੍ਹਾਂ ਦਾ ਰਸਾਲਾ ''ਦਰਦ'' ਤੇ ''ਮੁਸਾਫਿਰ'' ਦੋਹਾਂ ਨੂੰ ਨਹੀਂ ਪਾਲ ਸਕਦਾ ਸੀ । ਇਸ ਲਈ ਚੁਪਾਤੇ ਜਹੇ ਵਖ ਹੋ ਗਏ । ''ਦਰਦ'' ਨੇ ਇਹ ਰਸਾਲਾ ਕਈ ਵਰ੍ਹੇ ਬੜੀ ਸਫਲਤਾ ਨਾਲ ਚਲਾਇਆ। ਜੀਵਨ ਦੇ ਅਖੀਰਲੇ ਦੌਰ ਵਿਚ ਉਹ ਇਕ ਹਫਤਾਵਾਰੀ ਅਖਬਾਰ ਕਢਣ ਦੀ ਸੋਚ ਰਹੇ ਸਨ । ਪਰ ਇਹ ਸੁਫਨਾ ਉਨ੍ਹਾਂ ਦਾ ਪੂਰਾ ਨਹੀਂ ਹੋ ਸਕਿਆ ।

ਇਕ ਵਕਤਾ ਦੇ ਤੌਰ ਤੇ ਗਿਆਨੀ ਗੁਰਮੁਖ ਸਿੰਘ ''ਮੁਸਾਫਿਰ'' ਦੀ ਹਮੇਸਾ ਬੜੀ ਮੰਗ ਰਹਿੰਦੀ । ਉਹ ਬਹੁਤ ਮਕਬੂਲ ਮੁਕੱਰਰ ਸਨ । ਉਨ੍ਹਾਂ ਦੇ ਬੋਲਣ ਦਾ ਢੰਗ ਅਤਿਅੰਤ ਪਿਆਰਾ ਸੀ । ਆਪਣੇ ਭਾਸ਼ਣ ਵਿਚ ਉਹ ਉਰਦੂ ਤੇ ਪੰਜਾਬੀ ਕਵਿਤਾ ਦੇ ਸ਼ਿਅਰ ਸੁਣਾਂਦੇ ਤੇ ਸਰੋਤਿਆਂ ਨੂੰ ਜਿਵੇਂ ਬੰਨ੍ਹ ਕੇ ਰਖ ਲੈਂਦੇ । ਭਾਵੇਂ ਕੋਈ ਦਿਹਾਤੀ ਜਲਸਾ ਹੋਵੇ ਭਾਵੇਂ ਲੋਕ ਸਭਾ ਦਾ ਮੰਚ, ਗਿਆਨੀ ਜੀ ਇਕੋ ਜਹੇ ਲੋਕ ਪ੍ਰਿਅ ਬੁਲਾਰੇ ਸਨ । ਕਿਤਨੇ ਵਰ੍ਹੇ ਉਹ ਪਾਰਲੀ-ਮੈਂਟ ਦੇ ਮੈਂਬਰ ਰਹੇ, ਇਕ ਵਾਰ ਵੀ ਸਪੀਕਰ ਨੂੰ ਇਹ ਨਹੀਂ ਕਹਿਣਾ ਪਿਆ ਕਿ ਗਿਆਨੀ ਜੀ ਆਪਣੇ ਭਾਸਣ ਨੂੰ ਸੰਖੇਪ ਕਰਨ ਜਾਂ ਬੰਦ ਕਰਨ ।

ਇਕ ਫਰਿਸ਼ਤਾ ਸੀਰਤ ਇਨਸਾਨ, ਸੱਚ-ਸੁੱਚ ਦਾ ਤਿਆਗੀ ਰਾਜਸੀ ਨੇਤਾ, ਇਕ ਅਦੁਤੀ ਲਗਨ ਵਾਲਾ ਕਲਾਕਾਰ, ਕੁਝ ਇਸੇ ਤਰ੍ਹਾਂ ਦੀ ਸ਼ਖਸੀਅਤ ਸੀ ਗਿਆਨੀ ਗੁਰਮੁਖ ਸਿੰਘ ''ਮੁਸਾਫਿਰ ਦੀ ।

ਕਹਿੰਦੇ ਹਨ ਜਦੋਂ ਉਹ ਪੈਦਾ ਹੋਏ, ਕੋਠੇ ਦੇ ਛਤ ਨੂੰ ਫਾੜ ਕੇ ਉਹਦੇ ਵਿਚੋਂ ਨਵਜਾਤ ਨੂੰ ਲੰਘਾਇਆ ਗਿਆ ਤਾਂ ਜੋ ਉਹ ਦੀਰਘ ਆਯੂ ਦਾ ਹੋਵੇ । ਤੇ ਫੇਰ ਇਕ ਦਿਨ ਸੁਤੇ ਸੁਤੇ ਛਤ ਫਾੜ ਕੇ ਕੋਈ ਆਇਆ ਤੇ ਸਾਡੇ ਗਿਆਨੀ ਜੀ ਨੂੰ ਲੈ ਗਿਆ ।

# ਸਭ ਹੱਛਾ

ਜਲਾਲ ਨੂੰ ਕੈਦ ਹੋ ਕੇ ਆਇਆਂ ਅਜੇ ਮਸਾਂ ਪੰਜ ਛੇ ਦਿਨ ਹੀ ਹੋਏ ਹਨ । ਉਮਰ ਤਾਂ ਇਸ ਦੀ ਵੀਹਾ ਸਾਲਾਂ ਤੋਂ ਕੁਝ ਮਹੀਨੇ ਹੀ ਵਧ ਹੋਵੇਗੀ, ਸਰੀਰ ਵੀ ਤਕੜਾ ਹੈ, ਪਰ ਬੀਮਾਰੀ ਨਾਲ ਕਿਸੇ ਦੀ ਪੇਸ ਨਹੀਂ ਜਾਂਦੀ । ਨਵੰਬਰ ਦਾ ਮਹੀਨਾ; ਮੀਂਹ ਪਿਆ ਨਹੀਂ, ਸੁੱਕੀ ਠੰਢ ਖ਼ੁਰਾਕੋਂ ਟੁੱਟੇ ਕੈਦੀਆਂ ਦੀਆਂ ਹੱਡੀਆਂ ਕੜਕਾਈ ਜਾਂਦੀ ਹੈ । ਜਲਾਲ ਨੂੰ ਪਹਿਲੇ ਦੋ ਦਿਨ ਰੋਟੀ ਰੁਚੀ ਨਾ, ਜ਼ੁਕਾਮ ਨਾਲ ਮਾੜਾ ਜਿਹਾ ਤਾਪ ਵੀ ਹੋ ਗਿਆ । ਏਨੀ ਕੁ ਬੀਮਾਰੀ ਦੀ ਜਲਾਲ ਨੇ ਬਾਹਰ ਵੀ ਕਦੇ ਪਰਵਾਹ ਨਹੀਂ ਸੀ ਕੀਤੀ, ਪਰ ਇਥੇ ਉਸ ਦੇ ਪਰਵਾਹ ਕਰਨ ਜਾਂ ਨਾ ਕਰਨ ਦਾ ਸੁਆਲ ਹੀ ਨਹੀਂ ਸੀ । ਇਥੇ ਤਾਂ ਕੈਦੀ ਦੇ ਬੀਮਾਰ ਹੋਣ ਦਾ ਇਤਬਾਰ ਹੀ ਉਸ ਵੇਲੇ ਕੀਤਾ ਜਾਂਦਾ ਹੈ ਜਦੋਂ ਉਹ ਸਦੀਵੀ ਰਿਹਾਈ ਦੇ ਬਿਲਕੁਲ ਨੇੜੇ ਹੋ ਜਾਵੇ । ਕੈਦੀ ਕੀ ਤੇ ਇਤਬਾਰ ਕੀ ? ਮਰ ਕੇ ਹੀ ਕੈਦੀ ਆਪਣੀ ਬੀਮਾਰੀ ਦਾ ਯਕੀਨ ਕਰਵਾ ਸਕਦਾ ਹੈ । ਜਲਾਲ ਅਜੇ ਨਵਾਂ ਹੈ । ਉਸ ਵਿਚ ਜਵਾਨੀ ਦਾ ਬਲ ਹੈ, ਇਸ ਲਈ ਉਹ ਚਵ੍ਹਾ ਪੰਜਾਂ ਦਿਨਾਂ ਦੇ ਤਾਪ ਦਾ ਮੁਕਾਬਲਾ ਕਰ ਕੇ ਉਠ ਬੈਠਾ ।

ਜੇਲ੍ਹ ਵਿਚ ਜਾਂਦਿਆਂ ਹੀ ਉਹ ਦੂਜੇ ਦਿਨ ਬੀਮਾਰ ਪੈ ਗਿਆ ਸੀ । ਇਸ ਲਈ ਬੈਰਕ ਵਿਚ ਉਸ ਨੇ ਇਕੋ ਰਾਤ ਹੀ ਕੱਟੀ ਸੀ । 'ਸਭ ਹੱਛਾ' ਦੀ ਆਵਾਜ਼ ਉਸ ਦੇ ਕੰਨਾਂ ਵਿਚ ਪੈਂਦੀ ਰਹੀ । ਕੈਦੀਆਂ ਵਿਚੋਂ ਅਜੇ ਉਸ ਦਾ ਕੋਈ ਏਨਾ ਜਾਣੂ ਨਹੀਂ ਸੀ ਬਣਿਆ । ਇਸ ਲਈ ਉਸ ਨੇ ਕਿਸੇ ਤੋਂ ਨਾ ਪੁੱਛਿਆ ਕਿ ਇਸ 'ਸਭ ਹੱਛਾ' ਦਾ ਕੀ ਮਤਲਬ ਹੈ । ਉਂਜ ਸਾਧਾਰਨ ਤੌਰ ਤੇ ਤਾਂ 'ਸਭ ਹੱਛਾ' ਦੇ ਅਰਥ ਉਹ ਜਾਣਦਾ ਹੀ ਸੀ । ਉਹ ਵੇਖਦਾ ਵੀ ਸੀ ਕਿ ਬੈਰਕ ਵਿਚ ਕੋਈ ਬੀਮਾਰ ਨਹੀਂ, ਇਸ ਲਈ 'ਸਭ ਹੱਛਾ' ਹੀ ਹੈ । ਪਰ ਫਿਰ ਵੀ ਥੋੜ੍ਹੇ ਥੋੜ੍ਹੇ ਚਿਰ ਪਿਛੋਂ ਇਹ ਆਵਾਜ਼ ਓਪਰੀ ਜਹੀ ਹੀ ਲਗਦੀ ਸੀ । ਕੁਝ ਦਿਨ ਜਲਾਲ ਨੂੰ ਹਸਪਤਾਲ ਵਿਚ ਹੋ ਗਏ । ਪੰਜਵੇਂ ਦਿਨ ਡਾਕਟਰ ਨੇ ਜਦ ਉਸ ਦੀ ਖ਼ਬਰ ਪੁੱਛੀ, ਗੱਲ ਅਜੇ ਡਾਕਟਰ ਦੇ ਮੂੰਹ ਵਿਚ ਹੀ ਸੀ ਕਿ ਜਲਾਲ ਨੇ ਮੰਜਿਉਂ ਉਠ ਕੇ ਕਿਹਾ, 'ਅੱਜ ਤਾਂ ਮੈਂ ਬਿਲਕੁਲ ਹੀ ਤਕੜਾ ਹਾਂ ।' ਜਲਾਲ ਦੀ ਗੱਲ ਸੁਣ ਕੇ ਹਸਪਤਾਲ ਦੇ ਕਮਰੇ ਵਿਚ ਪਏ ਸਾਰੇ ਬੀਮਾਰਾ ਦਾ ਹਾਸਾ ਨਿਕਲ ਗਿਆ । ਇਕ ਨੇ ਵਿਚੋਂ ਪੋਲਾ ਜਿਹਾ ਆਖ ਵੀ ਦਿਤਾ, 'ਭੋਲਾ ਪੰਛੀ ਹੈ ।' ਡਾਕਟਰ ਨੇ ਜਲਾਲ ਦੀ ਟਿਕਟ ਤੇ ਕੁਝ ਲਿਖਿਆ ਤੇ ਚਲਾ ਗਿਆ ।

ਥੋੜ੍ਹੀ ਦੇਰ ਪਿਛੋਂ ਜਲਾਲ ਕਾਗਜ਼ ਦੇ ਕਾਰਖ਼ਾਨੇ ਦੀਆਂ ਹੋਦੀਆਂ ਦੇ ਗਲ ਗਲ

ਪਾਣੀ ਵਿਚ ਖੜਾ ਸੀ। ਜਲਾਲ ਨੂੰ ਅਜੇ ਵੀ ਪਤਾ ਨਾ ਲਗਾ ਕਿ ਉਸ ਦੇ ਡਾਕਟਰ ਸਾਹਮਣੇ ਆਪਣੇ ਆਪ ਨੂੰ ਬਿਲਕੁਲ ਤਕੜਾ ਦਸਣ ਤੇ ਬਾਕੀ ਬੀਮਾਰ ਕੈਦੀ ਕਿਉਂ ਹੱਸੇ ਸਨ। ਸ਼ਾਮ ਹੋ ਗਈ। ਹੌਦੀਆਂ ਵਿਚ ਸਾਰਾ ਦਿਨ ਕਾਗਜ਼ ਗਾਲਣ ਦੀ ਮੁਸ਼ੱਕਤ ਪੂਰੀ ਕਰ ਕੇ ਜਦ ਜਲਾਲ ਬੈਰਕ ਵਿਚ ਪੁਜਾ ਤਾਂ ਉਹ ਬਹੁਤ ਥਕੇਵੇਂ ਕਰ ਕੇ ਖੱਡੀ* ਤੇ ਡਿਗ ਪਿਆ। ਉਸ ਦਾ ਸਰੀਰ ਠੰਢ ਨਾਲ ਕੰਬ ਰਿਹਾ ਹੈ। ਲੱਤਾਂ ਬਾਹਵਾਂ ਵਿਚ ਤਾਕਤ ਨਹੀਂ, ਪਰ ਚਿਹਰਾ ਲਾਲ ਹੈ। ਅਖਾਂ ਵਿਚੋਂ ਪਾਣੀ ਵਗਦਾ ਹੈ, ਹੋਠ ਸਾਵੇ ਕਚੂਚ ਹਨ। ਉਸ ਨੇ ਕਿਹਾ, "ਮੇਰੀ ਜੀਭ ਸੁਕਦੀ ਹੈ, ਛਾਤੀ ਦੇ ਸਜੇ ਪਾਸੇ ਦਰਦ ਦੀ ਚੀਸ ਪੈਂਦੀ ਹੈ ਤੇ ਖੱਬੀ ਵਨੀਉਂ ਨਿਕਲ ਜਾਂਦੀ ਹੈ।" ਇਕ ਕੈਦੀ ਆਪਣੇ ਬਾਟੇ ਵਿਚ ਨਲਕੇ ਤੋਂ ਪਾਣੀ ਲੈ ਆਇਆ। ਜਲਾਲ ਨੇ ਇਕ ਦੋ ਘੁੱਟ ਭਰੇ," ਉਸ ਨੂੰ ਉਲਟੀ ਆ ਗਈ। ਉਸ ਨੂੰ ਖੱਡੀ ਤੇ ਲਿਟਾ ਦਿਤਾ ਗਿਆ। ਇਕ ਸਾਥੀ ਕੈਦੀ ਨੇ ਦੋ ਕੰਬਲ ਜੋੜ ਕੇ ਉਸ ਉਤੇ ਦੇ ਦਿਤੇ ਤੇ ਸਿਰਹਾਣੇ ਵਾਲੇ ਪਾਸੇ ਬਾਟਾ** ਰਖ ਕੇ ਸਿਰ ਉਚਾ ਕਰ ਦਿਤਾ।

ਬੈਰਕ ਦੇ ਸਾਰੇ ਕੈਦੀ ਆਪੋ ਆਪਣੇ ਬਾਟੇ ਲੈ ਕੇ ਬੈਰਕ ਦੇ ਬਾਹਰ ਰੋਟੀ ਖਾਣ ਲਈ ਬੈਠ ਗਏ। ਥੋੜ੍ਹੇ ਚਿਰ ਵਿਚ ਹੀ 'ਉਠੋ ਉਠੋ ਓਏ, ਛੇਤੀ ਟੁਰੋ' ਦੀਅ ਲਗਾਤਾਰ ਆਵਾਜ਼ਾਂ ਆਰੰਭ ਹੋ ਗਈਆਂ। ਕਿਸੇ ਦੇ ਮੂੰਹ ਵਿਚ ਗਰਾਹ ਹੈ, ਕਿਸੇ ਦੇ ਹੱਥ ਵਿਚ ਅਜੇ ਚੱਪਾ ਟੁਕਰ ਦਾ ਬਾਕੀ ਹੈ, ਕੋਈ ਨਲਕੇ ਤੇ ਬਾਟਾ ਧੋ ਕੇ ਪਾਣੀ ਦੇ ਘੁਟ ਨਾਲ ਗਰਾਹ ਅੰਦਰ ਕਰ ਰਿਹਾ ਹੈ, ਕੋਈ ਬਾਟਾ ਕੱਛਾਂ ਥਲੇ ਦੇ ਕੇ ਪਿਸ਼ਾਬ ਕਰਨ ਭੱਜਾ ਜਾਂਦਾ ਹੈ। ਝਟ ਪਟ ਹੀ ਗਿਣਤੀ ਹੋ ਕੇ ਬੈਰਕ ਦਾ ਦਰਵਾਜਾ ਬੰਦ ਹੋ ਗਿਆ ਤੇ ਕੈਦੀ ਆਪੋ ਆਪਣੀਆਂ ਢਾਣੀਆਂ ਵਿਚ ਗਪੀਂ ਲਗ ਪਏ।

ਸਾਰੇ ਦਿਨ ਦਾ ਥਕਿਆ ਸੂਰਜ ਭਾਵੇਂ ਆਪਣੇ ਚਿਹਰੇ ਦੀ ਮਾਂਦਗੀ ਨੂੰ ਹੁਣ ਛੁਪਾ ਨਹੀਂ ਸਕਦਾ, ਪਰ ਆਪਣੇ ਪਰਉਪਕਾਰੀ ਸੁਭਾ ਦਾ ਆਖ਼ਰੀ ਚਮਤਕਾਰ ਦਸਣੋਂ ਸੰਕੋਚ ਵੀ ਨਹੀਂ ਸੀ ਕਰ ਰਿਹਾ। ਮੱਧਮ ਸੁਨਹਿਰੀ ਕਿਰਨਾਂ ਉਤੇ ਨਾ ਅਮੀਰ ਅਲੀ ਵਾਰਡਰ ਦੀ ਰੋਕ ਦਾ ਕੋਈ ਅਸਰ ਹੈ ਤੇ ਨਾ ਹੀ ਬੈਰਕ ਦੇ ਡੰਡੇਦਾਰ ਜੰਗਲਿਆਂ ਵਾਲੇ ਬੂਹੇ ਉਨ੍ਹਾਂ ਨੂੰ ਰੋਕ ਪਾ ਸਕਦੇ ਹਨ। ਇਸ ਲਈ ਬੈਰਕ ਦੇ ਕਈ ਕੈਦੀ ਅਜੇ ਆਪਣੀ ਪੰਜ-ਗ੍ਰੰਥੀ, ਜਾਂ ਕੁਰਾਨ ਨਾਲ ਗੱਲਾਂ ਕਰ ਸਕਦੇ ਹਨ। ਸੂਰਜ ਡੁੱਬਣ ਤੋਂ ਸੂਰਜ ਚੜ੍ਹਨ ਤਕ ਦੀ ਰੋਸ਼ਨੀ ਦਾ ਪ੍ਰਬੰਧ ਇਨਸਾਨੀ ਹੱਥਾਂ ਵਿਚ ਹੈ, ਇਸ ਲਈ ਕੈਦੀ ਇਸ ਤੋਂ ਵਾਂਜੇ ਹਨ। ਕੈਦੀਆਂ ਵਿਚੋਂ ਵੀ ਬਹੁਤੇ ਪੜ੍ਹਨ ਲਈ ਚਾਨਣੀ ਮੰਗਣ ਨਾਲੋਂ ਹਨੇਰੇ ਵਿਚ ਆਪਣੇ ਹਨੇਰੇ ਜੀਵਨ ਦੀਆਂ ਸੋਚਾਂ ਸੋਚਣ ਵਿਚ ਸੁਖ ਮੰਨਦੇ ਹਨ।

ਜਿਸ ਬੈਰਕ ਦਾ ਅਸੀਂ ਜ਼ਿਕਰ ਕਰ ਰਹੇ ਹਾਂ, ਇਹ ਨੰ: ੧ ਹੈ। ਹੋਰ ਲੋਕੀਂ ਤਾਂ, ਜਿਸ

* ਕੈਦੀ ਦੇ ਸੌਣ ਦਾ ਥੜ੍ਹਾ।
** ਕੈਦੀਆਂ ਦੇ ਵਰਤਣ ਲਈ ਲੋਹੇ ਦਾ ਭਾਂਡਾ।

ਤਰ੍ਹਾਂ ਦਸਿਆ ਹੈ, ਆਪੋ ਆਪਣੇ ਆਹਰ ਵਿਚ ਲਗੇ ਹੋਏ ਹਨ, ਪਰ ਇਕ ਗੋਰੇ ਜਹੇ ਰੰਗ ਦਾ ਕੈਦੀ, ਜਲਾਲ ਦੇ ਸਿਰਹਾਣੇ ਵਾਲੇ ਪਾਸੇ, ਆਪਣੀ ਤੇ ਜਲਾਲ ਦੀ ਖੱਡੀ ਦੇ ਵਿਚਕਾਰ ਤਪੜੀ ਵਿਛਾਈ ਬੈਠਾ ਹੈ। ਇਸ ਨੇ ਜਲਾਲ ਦੇ ਪਿੰਡੇ ਨੂੰ ਹੱਥ ਲਾਇਆ ਤਾ ਇਸ ਤਰ੍ਹਾਂ ਲਗਾ ਜਿਵੇਂ ਅੰਗੀਠਾ ਤਪ ਰਿਹਾ ਹੋਵੇ। ਜਲਾਲ ਬੇਹੋਸ਼ ਪਿਆ ਹੈ। ਵਕਤ ਨੌਂ ਵਜੇ ਦਾ ਹੋ ਗਿਆ ਹੈ। ਕੈਦੀ ਸੌਂਦੇ ਜਾਂਦੇ ਹਨ। ਬੈਰਕ ਦੇ ਸਿਰੇ ਤੇ ਜੰਗਲੇ ਨਾਲ ਖੜਾ ਇਕ ਨੰਬਰਦਾਰ ਬੋਲਿਆ, "ਬਿਆਸੀ ਕੈਦੀ ਦੋ ਉੜਦੀ* ਵਾਲੀ ਪਹਿਲੀ ਬਾਰਕ 'ਸਭ ਹੱਛਾ'।"

ਪ੍ਰਤੀਤ ਹੁੰਦਾ ਹੈ ਕਿ 'ਸਭ ਹਛਾ' ਦਾ ਲਫਜ ਜਲਾਲ ਦੇ ਕੰਨ ਵਿਚ ਬੰਬ ਵਾਂਗ ਵੱਜਾ ਹੈ। ਲੰਮੇ ਪਿਆਂ ਹੀ ਉਸ ਨੇ ਬੇਚੈਨੀ ਪਰਗਟ ਕੀਤੀ ਤੇ ਕਿਹਾ, "ਸ਼ਫ਼ੀ ਨੂੰ ਮੇਰੇ ਕੋਲ ਬੁਲਾਉ!"

ਇਹ ਸੁਣ ਕੇ ਪਾਸ ਬੈਠੇ ਕੈਦੀ ਨੇ ਕਿਹਾ, "ਉਹ ਤਾ ਦੂਜੀ ਬੈਰਕ ਵਿਚ ਹੈ।"

ਫਿਰ ਆਵਾਜ ਆਈ, 'ਸਭ ਹੱਛਾ'। ਜਲਾਲ ਇਕ ਵੇਰ ਤਾਂ ਜੋਸ ਨਾਲ ਖੱਡੀ ਤੇ ਉਠ ਕੇ ਬਹਿ ਗਿਆ। ਸਾਥੀ ਕੈਦੀ ਨੇ ਉਸ ਨੂੰ ਫਿਰ ਲਿਟਾ ਦਿਤਾ। ਜਲਾਲ ਨੇ ਪੁੱਛਿਆ, "ਇਹ 'ਸਭ ਹੱਛਾ' ਦੀ ਆਵਾਜ ਕਿਥੋਂ ਆਈ ਹੈ?" ਨਾਲ ਦੇ ਨੇ ਕਿਹਾ, "ਆਪਣੀ ਬੈਰਕ ਵਿਚ ਹੀ ਨੌਕਰੀ ਵਾਲਾ ਨੰਬਰਦਾਰ ਆਪਣੀ ਨੌਕਰੀ ਦੇ ਰਿਹਾ ਹੈ।"

ਜਲਾਲ ਨੂੰ ਬੁਖਾਰ ਦੇ ਨਾਲ ਛਾਤੀ ਵਿਚ ਦਰਦ ਵੀ ਸੀ, ਪਰ ਉਹ ਸਭ ਕੁਝ ਸਹਾਰਦਾ, ਬੇ-ਬਸ, ਚੁੱਪ-ਚਾਪ ਲੰਮਾ ਪਿਆ ਸੀ। ਹੁਣ ਥੋੜ੍ਹੇ ਥੋੜ੍ਹੇ ਵਕਫੇ ਪਿਛੋਂ 'ਸਭ ਹੱਛਾ' ਦੀ ਆਵਾਜ਼ ਨੇ ਉਸ ਨੂੰ ਬੇਕਰਾਰ ਕਰ ਦਿਤਾ ਸੀ। ਉਸ ਨੇ ਆਪਣੇ ਦਿਲ ਦੀ ਗੱਲ ਇਕ ਵੇਰਾ ਨਾਲ ਦੇ ਸਾਥੀ ਕੈਦੀ ਨੂੰ ਆਖ ਵੀ ਦਿਤੀ—"ਮੈਂ ਬੁਖਾਰ ਤੇ ਦਰਦ ਨਾਲ ਮਰ ਰਿਹਾ ਹਾਂ ਤੇ ਇਹ ਕਹਿੰਦਾ ਹੈ, 'ਸਭ ਹੱਛਾ'।" ਬੁਖਾਰ ਤੇ ਦਰਦ ਦਾ ਦੁੱਖ ਤਾਂ ਜਲਾਲ ਸਹਾਰ ਗਿਆ, ਪਰ ਇਸ 'ਸਭ ਹੱਛਾ' ਦੀ ਆਵਾਜ਼ ਨੂੰ ਸਹਾਰਨਾ ਉਸ ਲਈ ਔਖਾ ਹੋ ਗਿਆ। ਉਸ ਨੇ ਇਕ ਵਾਰ ਜੋਰ ਨਾਲ ਨੰਬਰਦਾਰ ਨੂੰ ਕਿਹਾ, "ਨਾ ਕੰਨ ਖਾਹ, ਚੁੱਪ ਕਰ, ਕੀ ਸਭ ਹੱਛਾ, ਸਭ ਹੱਛਾ ਲਾਈ ਹੋਈ ਆ?"

ਜਲਾਲ ਦੀ ਗੱਲ ਸੁਣ ਕੇ ਸਾਰੇ ਕੈਦੀ ਹੱਸ ਪਏ। ਜਲਾਲ ਹੋਰ ਵੀ ਔਖਾ ਹੋਇਆ। ਇਕ ਫ਼ੌਜੀ ਮਫ਼ਰੂਰ ਚੰਨਣ ਸਿੰਘ ਉਸੇ ਦਿਨ ਕੈਦ ਹੋ ਕੇ ਆਇਆ ਸੀ ਤੇ ਸਬੱਬ ਨਾਲ ਉਹ ਇਸ ਬੈਰਕ ਵਿਚ ਹੀ ਸੀ। ਉਸ ਨੇ ਕਿਹਾ, "ਇਹ ਕੈਦੀ ਬੀਮਾਰ ਹੈ ਤੇ ਨੰਬਰਦਾਰ 'ਸਭ ਹੱਛਾ' ਨਾ ਆਖੇ ਤਾਂ ਕਿਹੜੀ ਗੱਲ ਹੈ?"

ਸਾਰੇ ਕੈਦੀ ਫਿਰ ਹੱਸ ਪਏ ਤੇ ਇਕ ਨੇ ਕਿਹਾ, "ਨੰਬਰਦਾਰ ਨੇ ਨੰਬਰਦਾਰੀਉਂ ਹਟਣਾ ਹੋਵੇ ਤਾਂ 'ਸਭ ਹੱਛਾ' ਆਖਣਾ ਬੰਦ ਕਰੇ ਨਾ!"

---

* ਉਹ ਕੈਦੀ ਜਿਨ੍ਹਾਂ ਦੀ ਬੈਰਕ ਜਾਂ ਕੋਠੀ ਰੋਜ਼ ਬਦਲ ਦਿਤੀ ਜਾਂਦੀ ਹੈ।

ਇਹ ਗੱਲਾਂ ਹੁੰਦੀਆਂ ਹੀ ਸਨ ਕਿ ਚੰਨਣ ਸਿੰਘ ਜਲਾਲ ਦੇ ਨੇੜੇ ਆਇਆ। ਉਸ ਦੀ ਹਾਲਤ ਵੇਖ ਕੇ ਕਹਿਣ ਲਗਾ, "ਇਹ ਬਹੁਤ ਬੀਮਾਰ ਹੈ, ਡਾਕਟਰ ਨੂੰ ਬੁਲਾਣਾ ਚਾਹੀਦਾ ਹੈ।" ਬਾਕੀ ਕੈਦੀ ਕਹਿਣ ਲਗੇ, "ਤੋਬਾ, ਕੈਦੀਆਂ ਵਾਸਤੇ ਇਸ ਵੇਲੇ ਡਾਕਟਰ ਪਿਆ ਆਉਂਦੈ !"

"ਕਿਉਂ ਨਹੀਂ, ਉਹਦੀ ਡੀਊਟੀ ਹੈ।" ਚੰਨਣ ਸਿੰਘ ਨੇ ਕਿਹਾ।

"ਅਗੇ ਤੇ ਕਦੇ ਨਹੀਂ ਹੋਇਆ ਕਿ ਕੈਦੀਆਂ ਵਾਸਤੇ ਰਾਤੀਂ ਡਾਕਟਰ ਆਵੇ।" ਕੈਦੀਆਂ ਨੇ ਇਕੋ ਵਾਰੀ ਜਵਾਬ ਦਿਤਾ।

ਚੰਨਣ ਸਿੰਘ ਨੇ ਨੰਬਰਦਾਰ ਨੂੰ ਕਿਹਾ, "ਤੂੰ ਡਾਕਟਰ ਨੂੰ ਬੁਲਾਣ ਦਾ ਪ੍ਰਬੰਧ ਕਰ, ਨਹੀਂ ਤੇ 'ਸਭ ਹਛਾ' ਨਾ ਆਖ !"

ਚੰਨਣ ਸਿੰਘ ਦੀ ਗੱਲ ਸੁਣ ਕੇ ਸਾਰੇ ਆਖਣ ਲਗੇ, "ਇਸ ਭਾਈ ਨੂੰ ਪਤਾ ਹੀ ਨਹੀਂ, ਇਹ ਅੱਜ ਹੀ ਆਇਆ ਹੈ। 'ਸਭ ਹਛਾ' ਦਾ ਮਤਲਬ ਤਾ ਇਹ ਹੈ ਕਿ ਬੈਰਕ ਵਿਚ ਸਾਰੇ ਕੈਦੀ ਪੂਰੇ ਹਨ, ਜੰਦਰੇ ਠੀਕ ਹਨ। ਹੋਰ ਤਾਂ ਜੇਲ੍ਹ ਵਿਚ ਕੁਝ ਪਿਆ ਹੋਵੇ, ਗਿਣਤੀ ਪੂਰੀ ਹੋਵੇ, ਬਸ 'ਸਭ ਹਛਾ' ਹੀ ਹੈ।

ਇਕ ਚੰਚਲ ਤੇ ਤਿੱਖੇ ਜਿਹੇ ਕੈਦੀ ਨੇ ਕਿਹਾ, "ਇਥੇ ਕੈਦੀਆਂ ਵਿਚ ਵੀ 'ਸਭ ਹੱਛਾ' ਦੇ ਹੋਰ ਅਰਥ ਹਨ। ਗੁਰੇ ਨੂੰ ਸਤ ਸਾਲ ਦੀ ਕੈਦ ਹੋਈ। ਉਸ ਦੀ ਅਪੀਲ ਨਾ-ਮੰਨਜ਼ੂਰ ਹੋ ਗਈ। ਮੈਂ ਪੁੱਛਿਆ, ਅਪੀਲ ਦੀ ਕੀ ਖ਼ਬਰ ਆਈ ਹੈ ਤਾਂ ਕਹਿਣ ਲਗਾ, "ਬਸ 'ਸਭ ਹੱਛਾ' ਹੀ ਹੋ ਗਿਆ ਹੈ।" ਇਕ ਹੋਰ ਕੈਦੀ ਦਸਣ ਲਗਾ, "ਸਤ ਸਾਲ ਕੈਦ ਦੀ ਕੀ ਗੱਲ ਹੈ। ਬੁੱਢਾ ਸਿੰਘ ਫਾਂਸੀ ਵਾਲੇ ਦੀ ਅਪੀਲ ਨਾ-ਮੰਨਜ਼ੂਰ ਹੋ ਗਈ। ਮੈਂ ਅਫ਼ਸੋਸ ਕਰਨ ਲਈ ਉਸ ਦੀ ਕੋਠੀ ਦੇ ਸਾਹਮਣੇ ਹੋਇਆ ਤਾ ਉਹ ਦੂਰੋਂ ਹੀ ਕਹਿਣ ਲਗਾ, "ਲੈ ਬਈ "ਸਭ ਹੱਛਾ" ਹੋ ਗਿਆ ਈ।"

ਕੈਦੀਆਂ ਦੀਆਂ ਇਹ ਗੱਲਾਂ ਤੇ "ਸਭ ਹੱਛਾ" ਦਾ ਮਾਮਲਾ ਸੁਣ ਕੇ ਚੰਨਣ ਸਿੰਘ ਨੂੰ ਵੀ ਆਪਣੀ ਫ਼ੌਜ ਦੀ ਇਕ ਗੱਲ ਚੇਤੇ ਆ ਗਈ। ਉਸ ਨੇ ਕੈਦੀਆਂ ਨੂੰ ਦਸਿਆ — "ਮੈਂ ਦਮਤੋੜ ਸਿੰਘ ਸੂਬੇਦਾਰ ਮੇਜਰ ਦਾ ਅਰਦਲੀ ਸਾਂ। ਮੇਜਰ ਸਾਹਿਬ ਦੇ ਦੋਵੇਂ ਮੁੰਡੇ, ਘਰ ਵਾਲੀ ਤੇ ਇਕ ਲੜਕੀ ਚਾਰੇ ਜੀਅ ਇਕੋ ਵਾਰ ਮਲੇਰੀਆ ਨਾਲ ਬੀਮਾਰ ਹੋ ਗਏ। ਡਾਕਟਰ ਆਇਆ। ਉਸ ਨੇ ਸਾਰੇ ਬੀਮਾਰਾਂ ਨੂੰ ਵੇਖਿਆ, ਦਵਾਈ ਦੇ ਨੁਸਖ਼ੇ ਲਿਖੇ। ਬੁਖਾਰ ਕਿਸੇ ਦਾ ਵੀ ੧੦੩ ਦਰਜੇ ਤੋਂ ਘਟ ਨਹੀਂ ਸੀ। ਡਾਕਟਰ ਜਦ ਵੇਖ ਚਾਖ ਕੇ ਆਪਣੀ ਮੋਟਰ ਵਿਚ ਬਹਿਣ ਲਗਾ ਤਾਂ ਮੇਜਰ ਸਾਹਿਬ ਨੇ ਪੁੱਛਿਆ ਕਿ ਬੀਮਾਰਾਂ ਦਾ ਕੀ ਹਾਲ ਹੈ। ਡਾਕਟਰ ਇਹ ਕਹਿ ਕੇ ਤੁਰ ਗਿਆ—"ਸਭ ਹੱਛਾ ਹੈ।"

"ਮੇਜਰ ਸਾਹਿਬ ਨੇ ਕੋਈ ਮਹਿਸੂਸ ਨਾ ਕੀਤਾ, ਪਰ ਸ਼ਾਮ ਨੂੰ ਉਨ੍ਹਾਂ ਦੇ ਇਕ ਲੜਕੇ ਦੀ ਹਾਲਤ ਬਹੁਤ ਖ਼ਰਾਬ ਹੋ ਗਈ। ਡਾਕਟਰ ਫਿਰ ਆਇਆ। ਉਸ ਨੇ ਚੰਗੀ ਤਰ੍ਹਾਂ

ਬੀਮਾਰ ਦਾ ਮੁਲਾਹਜ਼ਾ ਕੀਤਾ, ਨੁਸਖ਼ਾ ਲਿਖਿਆ। ਮੇਜਰ ਸਾਹਿਬ ਦੇ ਪੁੱਛਣ ਤੇ ਫਿਰ "ਸਭ ਹਛਾ" ਕਹਿ ਕੇ ਚਲਾ ਗਿਆ। ਮੈਂ ਨੁਸਖੇ ਦੀ ਦਵਾਈ ਬਣਵਾਉਣ ਗਿਆ ਤਾਂ ਦਵਾਈ ਬਣਾਣ ਵਾਲੇ ਕੰਪਾਊਂਡਰ ਤੋਂ ਪਤਾ ਲਗਾ ਕਿ ਇਹ ਨੁਸਖ਼ਾ ਨਮੋਨੀਏ ਦੇ ਮਰੀਜ਼ ਵਾਸਤੇ ਹੈ। ਮੈਂ ਮੇਜਰ ਸਾਹਿਬ ਨੂੰ ਆਣ ਕੇ ਦਸਿਆ। ਉਨ੍ਹਾਂ ਦਾ ਤਾਂ ਖ਼ਿਆਲ ਸੀ ਕਿ ਸਭ ਹੱਛਾ ਹੈ; ਹੁਣ ਉਨ੍ਹਾਂ ਨੂੰ ਫ਼ਿਕਰ ਹੋਇਆ। ਉਨ੍ਹਾਂ ਨੇ ਡਾਕਟਰ ਨੂੰ ਫਿਰ ਬੁਲਾਇਆ। ਡਾਕਟਰ ਆਇਆ। ਉਸ ਨੇ ਮੁੰਡੇ ਨੂੰ ਵੇਖਿਆ। ਉਧਰ ਡਾਕਟਰ ਨੇ "ਸਭ ਹੱਛਾ" ਆਖ ਕੇ ਮੋਟਰ ਵਿਚ ਪੈਰ ਧਰਿਆ, ਇਧਰ ਮੁੰਡਾ ਰੱਬ ਦੇ ਹਵਾਲੇ ਹੋ ਗਿਆ। ਮੇਜਰ ਸਾਹਿਬ ਨੂੰ ਮੁੰਡੇ ਦੇ ਮਰ ਜਾਣ ਨਾਲੋਂ ਵੀ ਬਹੁਤਾ ਅਫ਼ਸੋਸ ਡਾਕਟਰ ਦੀ ਹਰਕਤ ਤੇ ਆ ਰਿਹਾ ਸੀ ਤੇ ਉਹ ਉਸ ਤੇ ਕਚੀਚੀਆਂ ਵੱਟ ਵੱਟ ਕੇ ਕਹਿੰਦੇ ਸਨ, "ਇਸ ਤੇ ਮੈਂ ਮੁਕੱਦਮਾ ਕਰਾਂਗਾ। ਉਨ੍ਹਾਂ ਨੇ ਕਮਾਨ ਅਫਸਰ ਅਗੇ ਵੀ ਡਾਕਟਰ ਦੀ ਸ਼ਕਾਇਤ ਕੀਤੀ। ਪਿਛੋਂ ਪਤਾ ਲਗਾ ਕਿ ਉਸ ਡਾਕਟਰ ਨੇ ਪਹਿਲਾਂ ਪੰਜ ਸਾਲ ਜੇਲ੍ਹ ਦੀ ਨੌਕਰੀ ਕੀਤੀ ਸੀ ਤੇ "ਸਭ ਹੱਛਾ" ਉਸ ਦੀ ਜ਼ਬਾਨ ਤੇ ਚੜ੍ਹਿਆ ਹੋਇਆ ਸੀ।"

ਚੰਨਣ ਸਿੰਘ ਦੀ ਗੱਲ ਨੇ ਸਭ ਕੈਦੀਆਂ ਦੀ ਤਵੱਜੋ ਉਸ ਵਲ ਫੇਰ ਦਿਤੀ। ਸੁੱਤੇ ਵੀ ਜਾਗ ਪਏ। ਹੁਣ ਨੰਬਰਦਾਰ ਨੇ ਸਭ ਨੂੰ ਕਿਹਾ, "ਰੌਲਾ ਨਾ ਪਾਉ, ਇਸ ਤਰ੍ਹਾਂ 'ਸਭ ਹੱਛਾ' ਦੀ ਆਵਾਜ਼ ਚੱਕਰ ਵਿਚ ਨਹੀਂ ਸੁਣੀਂਦੀ।"

ਚੰਨਣ ਸਿੰਘ ਨੇ ਨੰਬਰਦਾਰ ਨੂੰ ਕਿਹਾ, "ਤੂੰ ਜਦ ਤਕ ਡਾਕਟਰ ਨੂੰ ਨਹੀਂ ਬੁਲਾਏਂਗਾ, ਰੌਲਾ ਬੰਦ ਨਹੀਂ ਹੋਣਾ।" ਫਿਰ ਚੰਨਣ ਸਿੰਘ ਨੇ ਸਭ ਕੈਦੀਆ ਨੂੰ ਕਿਹਾ, "ਵੇਖੋ, ਸਾਡਾ ਇਕ ਕੈਦੀ ਭਰਾ ਮਰਦਾ ਪਿਆ ਹੈ, ਇਸ ਨੂੰ ਸਖਤ ਬੁਖਾਰ ਹੈ। ਜੇ ਇਹੋ ਜਿਹੇ ਮੌਕੇ ਤੇ ਡਾਕਟਰ ਨਹੀਂ ਆ ਸਕਦਾ ਤਾ ਫਿਰ ਉਸ ਦੀ ਲੋੜ ਹੀ ਕੀ ਹੈ? ਤੁਸੀਂ ਸਭ ਤਕੜੇ ਹੋ ਕੇ ਰੌਲਾ ਪਾਉ ਤਾਂ ਕੋਈ ਕਾਰਨ ਨਹੀਂ ਕਿ ਡਾਕਟਰ ਨੂੰ ਨਾ ਸਦਿਆ ਜਾਵੇ।"

ਕੈਦੀਆ ਨੇ ਵੀ ਕਿਹਾ, ਗੱਲ ਇਮ ਭਾਈ ਦੀ ਠੀਕ ਹੈ। ਰੌਲੇ ਦੀ ਆਵਾਜ ਚੱਕਰ ਤਕ ਗਈ, ਚੱਕਰ ਤੋਂ ਡਿਉੜ੍ਹੀ ਵਿਚ। ਗਸ਼ਤ ਵਾਲੇ ਜਮਾਂਦਾਰ ਨੇ ਆ ਕੇ ਬੈਰਕ ਨੰ· ੧ ਦੇ ਕੈਦੀਆ ਨੂੰ ਕਿਹਾ ਕਿ ਡਾਕਟਰ ਨੂੰ ਸੁਨੇਹਾ ਭੇਜ ਦਿਤਾ ਗਿਆ ਹੈ, ਉਹ ਹੁਣੇ ਆ ਜਾਂਦਾ ਹੈ। ਜਲਾਲ ਦੇ ਨਾਲ ਦੀ ਖੱਡੀ ਵਾਲਾ ਕੈਦੀ ਤੇ ਚੰਨਣ ਸਿੰਘ ਜਾਗਦੇ ਰਹੇ, ਹੋਰ ਕੈਦੀ ਸੌਂ ਗਏ। ਇਕ ਵਜੇ ਕੰਪਾਊਂਡਰ ਆਇਆ, ਪਰ ਥਰਮਾਂਮੀਟਰ ਨਾਲ ਨਾ ਲਿਆਇਆ। ਉਸ ਨੇ ਆਉਂਦਿਆਂ ਹੀ ਬੀਮਾਰ ਨੂੰ ਕਿਹਾ, 'ਉਠ ਓਏ, ਤੈਨੂੰ ਕੀ ਹੈ? ਕਿਤੇ ਮਰ ਚਲਿਆ ਸੈਂ? ਦਿਨ ਨਹੀਂ ਸੀ ਚੜ੍ਹਨਾ? ਘਰ ਰੋਜ਼ ਡਾਕਟਰ ਹੀ ਬੁਲਾਂਦਾ ਹੋਵੇਂਗਾ!" ਇਹ ਆਖਦਿਆਂ ਉਸ ਨੇ ਇਕ ਘੁਲੀ ਹੋਈ ਦਵਾਈ, ਜੋ ਪਹਿਲਾ ਹੀ ਉਹ ਨਾਲ ਲਿਆਇਆ ਸੀ, ਜਲਾਲ ਨੂੰ ਪਿਲਾਈ ਤੇ ਬੁੜ ਬੁੜ ਕਰਦਾ ਚਲਾ ਗਿਆ— "ਇਹ ਰਾਤੀਂ ਵੀ ਝਟ ਅਰਾਮ ਨਹੀਂ ਕਰਨ ਦਿੰਦੇ।" ਜਲਾਲ ਨੇ ਕੰਪਾਊਂਡਰ ਨੂੰ ਕੇਵਲ ਏਨੀ ਗੱਲ ਆਖੀ ਕਿ ਮੇਰੇ ਗਿਰਾਈਂ ਸ਼ਫੀ ਨੂੰ ਮੇਰੇ ਪਾਸ ਲੈ ਆਉ। ਕੰਪਾਊਂਡਰ ਨੇ ਤਾਂ ਕੋਈ ਉੱਤਰ ਨਾ ਦਿਤਾ, ਪਰ ਬਾਹਰ ਦਰਵਾਜੇ ਨਾਲ ਖੜੇ ਮੁਲਾਜ਼ਮ ਨੇ ਕਿਹਾ, "ਇਹ

ਨਹੀਂ ਹੋ ਸਕਦਾ, ਉਸ ਦੀ ਗਿਣਤੀ ਦੂਜੀ ਬੈਰਕ ਵਿਚ ਪਈ ਹੈ ।" ਚੰਨਣ ਸਿੰਘ ਸਵੇਰ ਤਕ ਜਲਾਲ ਦੇ ਸਿਰਹਾਣੇ ਬੈਠਾ ਰਿਹਾ ।

ਨਮੋਨੀਆਂ, ਹਾਂ ਨਮੋਨੀਆਂ । ਅਜੇ ਬੁਖਾਰ ਟੁੱਟਾ ਹੀ ਸੀ, ਜ਼ੁਕਾਮ ਅਜੇ ਪੂਰਾ ਠੀਕ ਨਹੀਂ ਸੀ ਹੋਇਆ, ਕਮਜ਼ੋਰੀ ਸੀ । ਅਜਿਹੀ ਹਾਲਤ ਵਿਚ ਹੌਦੀਆਂ ਦੀ ਮੁਸੱਕਤ ਤੇ ਲਾ ਦਿਤਾ ਗਿਆ । ਮੁਸ਼ੱਕਤ ਲਈ ਪਾਸ ਕਰਨ ਲਗਿਆਂ ਨਾ ਡਾਕਟਰ ਨੇ ਖ਼ਿਆਲ ਕੀਤਾ ਤੇ ਨਾ ਹੀ ਕਾਰਖ਼ਾਨੇ ਦੇ ਬਾਬੂ ਨੇ । ਬਸ ਨਮੋਨੀਆਂ ਨਾ ਹੁੰਦਾ ਤਾਂ ਕੀ ਹੁੰਦਾ ! ਪਰ ਏਥੇ ਜਿਹੀ ਕੀੜੀ ਮਰ ਗਈ, ਤਿਹਾ ਕੈਦੀ ਮਰ ਗਿਆ । ਕੇਵਲ ਹੌਦੀਆਂ ਦੀ ਮੁਸ਼ੱਕਤ ਦੀ ਹੀ ਗੱਲ ਨਹੀਂ, ਰਾਤ ਸਾਰੀ ਉਹ ਤੜਫਦਾ ਰਿਹਾ, ਕੋਈ ਦਵਾਈ ਨਹੀਂ ਮਿਲ ਸਕੀ । ਖੁਲ੍ਹੀ ਹਵਾ ਵਾਲੀ ਬੈਰਕ, ਖੱਡੀ ਤੇ ਸਿੱਧੀ ਹਵਾ ਪੈਂਦੀ ਸੀ । ਕਪੜਾ ਵੀ ਉਤੇ ਕਾਫ਼ੀ ਨਹੀਂ ਸੀ । ਰੱਬ ਕਿਸੇ ਨੂੰ ਕੈਦੀ ਨਾ ਬਣਾਏ ਤੇ ਜੇ ਬਣਾਏ ਤਾਂ ਬੀਮਾਰ ਨਾ ਕਰੇ । ਜਲਾਲ ਤਾਂ ਜੁਆਨ ਵੀ ਚੰਗਾ ਸੀ । ਹਫ਼ਤੇ ਵਿਚ ਹੀ ਗਲ ਗਿਆ । ਹੁਣ ਬਚਣਾ ਤਾ ਮੁਸ਼ਕਲ ਹੈ । ਏਨਾ ਜ਼ੋਰ ਡਾਕਟਰ ਪਹਿਲਾਂ ਲਾਂਦਾ, ਪਹਿਲਾਂ ਕੀ, ਅੱਜ ਸਵੇਰ ਦਾ ਹੀ ਕੋਈ ਬਾਨ੍ਹਣੂ ਬਝਦਾ ਤਾਂ ਸ਼ਾਇਦ ਮੋੜਾ ਪੈ ਜਾਂਦਾ । ਇਹ ਤਾਂ ਉਸ ਨਵੇਂ ਆਏ ਫ਼ੌਜੀ ਚੰਨਣ ਸਿੰਘ ਨੇ ਦੁਹਾਈ ਪਾਈ ਤੇ ਤਾਂ ਕਿਤੇ ਉਸ ਨੂੰ ਹੁਣ ਬੈਰਕ ਵਿਚੋਂ ਚੁਕ ਕੇ ਹਸਪਤਾਲ ਵਿਚ ਲੈ ਜਾਇਆ ਗਿਆ । ਚੰਨਣ ਸਿੰਘ ਵੀ ਨਵਾਂ ਸੀ ਨਾ, ਇਸੇ ਵਾਸਤੇ ਨਹੀਂ ਤੇ ਹੋਰ ਕੋਈ ਕੈਦੀ ਅਫ਼ਸਰਾਂ ਦੇ ਸਾਹਮਣੇ ਕੁਸਕਦਾ ਵੀ ਨਹੀਂ । ਕੁਸਕੇ ਵੀ ਕੀ, ਇਥੇ ਕੋਈ ਹਾਲ ਏ ! ਜਿਹੜਾ ਕੈਦੀਆਂ ਵਿਚੋਂ ਨੰਬਰਦਾਰ ਬਣ ਜਾਏ, ਬਸ ਉਹ ਤਾਂ ਸਮਝਦਾ ਏ ਕਿ ਮੈਂ ਅਫਸਰਾਂ ਤੋਂ ਵਡਾ ਹੋ ਗਿਆ ਹਾਂ । ਵੱਡੀ ਗੱਲ ਤਾਂ ਇਹ ਹੈ ਕਿ ਇਥੇ ਜੇਲ੍ਹਖਾਨੇ ਵਿਚ ਤਾਂ ਕਿਸੇ ਦਾ ਸਿਰ ਵੀ ਨਾ ਦੁਖੇ । ਹੁਣ ਡਾਕਟਰ ਜਲਾਲ ਦੇ ਮੁਰਦਾ ਤਨ ਵਿਚ ਜਾਨ ਪਾ ਰਿਹਾ ਹੈ । ਦਸੋ, ਹੁਣ ਕੀ ਬਣ ਸਕਦਾ ਹੈ ! ਸੁਣਿਆ ਹੈ ਕਿ ਕਾਂਗਰਸੀ ਕੈਦੀਆਂ ਦੇ ਲੀਡਰ ਨੇ ਸਾਹਿਬ ਨੂੰ ਬੜਾ ਭੰਡਿਆ ਹੈ ਤੇ ਕਿਹਾ ਹੈ ਕਿ ਇਥੇ ਬੀਮਾਰਾਂ ਦੀ ਪਰਵਾਹ ਨਹੀਂ ਕੀਤੀ ਜਾਂਦੀ । ਇਸੇ ਵਾਸਤੇ ਡਾਕਟਰ ਹੁਣ ਜਲਾਲ ਦੀ ਮੰਜੀ ਤੋਂ ਉਠਦਾ ਹੀ ਨਹੀਂ । ਡਾਕਟਰ ਨੇ ਜਲਾਲ ਤੋਂ ਪੁੱਛਿਆ, ਤੇਰਾ ਕੀ ਹਾਲ ਹੈ ? ਉਸ ਨੇ ਕਿਹਾ ਹੁਣ ਤੇ "ਸਭ ਹੱਛਾ" ਹੀ ਹੈ ।

ਜੇਲ੍ਹ ਵਿਚ ਬਸ ਅੱਜ ਜਲਾਲ ਦੀ ਬੀਮਾਰੀ ਦੀ ਚਰਚਾ ਹੈ ਤੇ ਇਹੋ ਜਿਹੀਆਂ ਗੱਲਾ ਕੈਦੀ ਇਕ ਦੂਜੇ ਨਾਲ ਕਰ ਰਹੇ ਹਨ । ਹਸਪਤਾਲ ਦੇ ਸਾਹਮਣੇ ਦੇ ਦਰਵਾਜ਼ਿਓਂ ਬਾਹਰ ਨੁੱਕਰ ਨਾਲ ਲਗਾ ਇਕ ਜੁਆਨ ਕੈਦੀ ਖੜਾ ਹੈ । ਉਸ ਦੀਆਂ ਅੱਖਾਂ ਤਰ ਹਨ । ਇਕ ਕੈਦੀ ਨੇ ਉਸ਼ ਨੂੰ ਪੁੱਛਿਆ, "ਤੇਰਾ ਨਾਂ ਸਫ਼ੀ ਹੈ ?"

ਉਸ ਜੁਆਨ ਮੁੰਡੇ ਨੇ ਕਿਹਾ, "ਹਾਂ ।"

ਕੈਦੀ ਨੇ ਕਿਹਾ, "ਰਾਤ ਸਾਰੀ ਤੈਨੂੰ ਜਲਾਲ ਪੁੱਛਦਾ ਰਿਹਾ, ਹੁਣ ਉਸ ਦਾ ਕੀ ਹਾਲ ਹੈ ?"

ਸ਼ਫੀ ਅਜੇ ਬੋਲਿਆ ਹੀ ਸੀ ਕਿ ਉਸ ਕੈਦੀ ਨੂੰ ਪਿਛੋਂ ਆਵਾਜ ਆਈ, "ਓ ਕਿਧਰ ਵਿਰਨੈਂ ?" ਇਸ ਦੇ ਨਾਲ ਹੀ ਉਸ ਨੂੰ ਇਕ ਕੈਦੀ ਨੰਬਰਦਾਰ ਨੇ ਦੋ ਧੱਕੇ ਦਿਤੇ ਤੇ ਕਾਰਖਾਨੇ ਵਿਚ, ਜਿਥੇ ਉਸ ਦੀ ਮੁਸ਼ੱਕਤ ਸੀ, ਲੈ ਗਿਆ । ਇਹ ਕੈਦੀ ਉਹੋ ਸੀ ਜਿਸ ਦੀ ਖੱਡੀ ਬੈਰਕ ਨੰਬਰ ੧ ਵਿਚ ਜਲਾਲ ਦੇ ਨਾਲ ਸੀ । ਇਹ ਹੁਣ ਅੱਖ ਬਚਾ ਕੇ ਜਲਾਲ ਦਾ ਪਤਾ ਕਰਨ ਆਇਆ ਸੀ, ਪਰ ਨੰਬਰਦਾਰ ਦੀ ਨਜ਼ਰੀਂ ਚੜ੍ਹ ਗਿਆ ਸੀ । ਸਫੀ ਨੂੰ ਜਲਾਲ ਆਵਾਜ ਦਿੰਦਾ ਹੈ ਤੇ ਉਹ ਅੰਦਰ ਚਲਾ ਜਾਂਦਾ ਹੈ, ਪਰ ਉਸ ਦੇ ਪਾਸ ਵਧੀਕ ਚਿਰ ਖਲੋ ਨਹੀਂ ਸਕਦਾ । ਉਸ ਦੀ ਖਰਾਬ ਹਾਲਤ ਨੂੰ ਇਹ ਵੇਖ ਨਹੀਂ ਸਕਦਾ । ਸਫੀ ਜਲਾਲ ਦਾ ਦੋਸਤ ਤੇ ਗਿਰਾਈਂ ਹੈ । ਇਕੋ ਮੁਕੱਦਮੇ ਵਿਚ ਇਹ ਦੋਵੇਂ ਕੈਦ ਹੋ ਕੇ ਆਏ ਹਨ । ਸ਼ਫੀ ਕੋਲੋਂ ਹਸਪਤਾਲ ਦੇ ਬੀਮਾਰ ਕੈਦੀ ਜਲਾਲ ਬਾਬਤ ਕੋਈ ਗੱਲ ਪੁੱਛਦੇ ਹਨ ਤਾਂ ਉਸ ਦੇ ਗਲੇਡੂ ਭਰ ਆਉਂਦੇ ਹਨ । ਉਹ ਕੁਝ ਦੱਸ ਨਹੀਂ ਸਕਦਾ । ਸ਼ਫੀ ਨੇ ਇਕ ਵਾਰੀ ਗਚ-ਭਰੀ ਆਵਾਜ ਵਿਚ ਦਸਿਆ, "ਜਲਾਲ ਦਾ ਤੇ ਮੇਰਾ, ਦੋਸਤਾਨਾ ਹੈ । ਇਸ ਦਾ ਵਿਆਹ ਸੀ । ਵਿਆਹ ਲਈ ਬਾਲਣ-ਕੰਡਾ ਇਕੱਠਾ ਕਰਨ ਲਈ ਮੈਂ ਤੇ ਜਲਾਲ ਇਕ ਦਿਨ ਬਾਹਰ ਆਪਣੇ ਕਿੱਕਰ ਵਢਣ ਗਏ । ਬਾਲਣ ਦੀਆ ਲੱਦਾ ਖੋਤਿਆ ਤੇ ਲੱਦੀ ਆਉਂਦੇ ਸਾਂ ਕਿ ਰਾਹ ਵਿਚ ਸਰਕਾਰੀ ਸੜਕ ਤੇ ਇਕ ਟੁੱਟਾ ਹੋਇਆ ਟਾਹਲੀ ਦਾ ਡਾਹਣ ਪਿਆ ਸੀ । ਅਸਾਂ ਚੁਕ ਕੇ ਉਹ ਵੀ ਲੱਦਾਂ ਉਪਰ ਰਖ ਲਿਆ । ਤੀਜੇ ਦਿਨ ਮਹਿਕਮੇ ਵਾਲਿਆ ਨੇ ਜਲਾਲ ਦੇ ਘਰ ਦੀ ਤਲਾਸੀ ਆਣ ਲਈ ਤੇ ਡਾਹਣ ਅੰਦਰੋਂ ਨਿਕਲ ਆਇਆ । ਬਸ ਇਤਨੀ ਗੱਲ ਸੀ, ਜਿਸ ਕਰ ਕੇ ਸਾਨੂੰ ਛੇ ਛੇ ਮਹੀਨਿਆ ਦੀ ਕੈਦ ਹੋ ਗਈ । ਵਿਆਹ ਵਿਚੇ ਰਿਹਾ । ਹੁਣ ਇਥੇ ਹੋਰ ਹੀ ਗੱਲ ਬਣ ਗਈ ਹੈ ।"

ਸਫੀ ਦੀ ਸਿਧੀ ਸਾਦੀ ਗੱਲ ਨੇ ਸਭ ਨੂੰ ਰਵਾ ਦਿਤਾ । ਸਫੀ ਅਜੇ ਗੱਲਾ ਕਰਦਾ ਸੀ ਕਿ ਉਸ ਨੂੰ ਆਵਾਜ਼ ਆਈ, "ਤੈਨੂੰ ਜਲਾਲ ਸੱਦਦਾ ਹੈ।"

ਡਾਕਟਰ ਨੇ ਸ਼ਫੀ ਨੂੰ ਕਿਹਾ, ਤੈਨੂੰ ਮੁਸ਼ੱਕਤ ਤੋਂ ਅੱਜ ਇਸੇ ਵਾਸਤੇ ਛੁੱਟੀ ਦਵਾਈ ਹੈ ਕਿ ਤੂੰ ਇਸ ਪਾਸ ਬੈਠ, ਤੂੰ ਸਗੋਂ ਉਧਰ ਗੱਪਾਂ ਪਿਆ ਮਾਰਦਾ ਹੈਂ ।"

ਡਾਕਟਰ ਦੀ ਗੱਲ ਸੁਣ ਕੇ ਸ਼ਫੀ ਫਿਸ ਹੀ ਪਿਆ । ਜਲਾਲ ਨੇ ਇਸ਼ਾਰਾ ਕੀਤਾ । ਸ਼ਫੀ ਉਸ ਦੇ ਸਿਰਹਾਣੇ ਬੈਠ ਗਿਆ ।

ਉਧਰ ਸੂਰਜ ਦਾ ਜਲਾਲ ਮੱਧਮ ਪੈ ਰਿਹਾ ਹੈ, ਇਧਰ ਜਲਾਲ ਦੇ ਜੀਵਨ ਦੀਆਂ ਕਿਰਨਾਂ ਦੀ ਜੋਤ ਘਟ ਰਹੀ ਹੈ । ਸਫ਼ੀ ਪਹਿਲਾਂ ਤਾਂ ਜਲਾਲ ਦੀ ਖਰਾਬ ਹਾਲਤ ਨੂੰ ਸਹਾਰ ਨਾ ਸਕਣ ਦੇ ਕਾਰਨ ਓਹਲੇ ਜਾ ਖਲੋਂਦਾ ਸੀ, ਪਰ ਹੁਣ ਉਹ ਉਸ ਦੇ ਉਤੇ ਡਿੱਗਿਆ ਹੋਇਆ ਹੈ । ਉਸ ਨੇ ਬੜੀ ਕੋਸਿਸ਼ ਕੀਤੀ ਕਿ ਉਹ ਕੋਈ ਗੱਲ ਕਰੇ, ਪਰ ਉਸ ਨੂੰ ਨਿਰਾਸਤਾ ਹੀ ਹੋਈ । ਵਿਆਹ ਦੀ ਤਿਆਰੀ ਦੀ ਮਹਿੰਦੀ ਨਾਲ ਰੰਗੇ ਹੋਏ ਜਲਾਲ ਦੇ ਹੱਥਾਂ ਨੂੰ

ਆਪਣੇ ਹੱਥ ਵਿਚ ਜਦ ਸ਼ਫ਼ੀ ਲੈਂਦਾ ਤਾਂ ਜਲਾਲ ਆਪਣੀਆਂ ਕਮਜ਼ੋਰ ਪੈ ਗਈਆਂ ਉਂਗਲਾਂ ਨਾਲ ਸ਼ਫੀ ਨੂੰ ਕੁਝ ਸਮਝਾਂਦਾ ਪਰ ਉਸ ਨੂੰ ਕੋਈ ਸਮਝ ਨਾ ਪੈਂਦੀ। ਜਿਉਂ ਜਿਉਂ ਜਲਾਲ ਦੀ ਤੜਪ ਘਟ ਰਹੀ ਹੈ, ਸ਼ਫ਼ੀ ਦੀ ਵੱਧ ਰਹੀ ਹੈ । ਜੇਜ੍ਹ ਦੀ ਘੜੀ ਨੇ ਛੇ ਵਜਾਏ। ਸ਼ਫੀ ਨੇ ਜਲਾਲ ਦਿਆਂ ਹੋਠਾਂ ਨਾਲ ਕੰਨ ਲਾਏ ਤੇ ਸੁਣਿਆ—'ਸਭ ਹੱਛਾ' ।

ਜਲਾਲ ਦੀ ਲਾਸ਼ ਹਸਪਤਾਲ ਵਿਚੋਂ ਜੇਲ੍ਹ ਦੀ ਡਿਉਢੀ ਪਾਸ ਪੁਜੀ ਤਾਂ ਜੇਲਰ ਗੁਦਾਮ ਦੇ ਨੰਬਰਦਾਰ ਨੂੰ ਪੁੱਛ ਰਿਹਾ ਸੀ, "ਇਸ ਦੇ ਕੰਬਲ, ਕਪੜੇ ਤੇ ਬਾਟੇ ਗੁਦਾਮ ਵਿਚ ਜਮ੍ਹਾਂ ਹੋ ਗਏ ਹਨ ?"

ਗੁਦਾਮ ਵਾਲਾ ਕਹਿ ਰਿਹਾ ਸੀ, "ਜੀ ਹਾਂ, ਸਭ ਹੱਛਾ ਹੈ।"

# ਬਾਗ਼ੀ ਦੀ ਧੀ

ਕਿਸਨ ਸਿੰਘ ਨੇ ਪੁਲਸ ਨੂੰ ਵੇਖਦਿਆਂ ਹੀ ਝਟ ਆਖ ਤਾਂ ਦਿਤਾ—"ਲਉ ਖ਼ਾਲਸਾ ਤਿਆਰ ਬਰ ਤਿਆਰ ਹੈ," ਪਰ ਉਸ ਦਾ ਚਿਹਰਾ ਉਸ ਦੇ ਦਿਲ ਦੇ ਤੌਖਲੇ ਨੂੰ ਲੁਕਾ ਨਾ ਸਕਿਆ ।

"ਜੇ ਦੇਰ ਹੋ ਗਈ ਤਾਂ ਰਾਤ ਤੁਹਾਨੂੰ ਥਾਣੇ ਦੀ ਹਵਾਲਾਤ ਵਿਚ ਕੱਟਣੀ ਪਵੇਗੀ । ਜੇਲ੍ਹ ਤੇ ਥਾਣੇ ਦੀ ਹਵਾਲਾਤ ਦੇ ਫਰਕ ਤੋਂ ਤਾਂ ਤੁਸੀਂ ਜਾਣੂੰ ਹੀ ਹੋ ।"

ਪੁਲਸ ਇੰਸਪੈਕਟਰ ਦੀ ਇਹ ਗੱਲ ਸੁਣ ਕੇ ਕਿਸ਼ਨ ਸਿੰਘ ਨੇ ਕਿਹਾ, "ਮੇਰੇ ਲਈ ਇਕੋ ਗੱਲ ਹੈ । ਥਾਣਿਆਂ ਦੀਆਂ ਹਵਾਲਾਤਾਂ ਵਿਚ ਵੀ ਬਥੇਰੀਆਂ ਪਸਲੀਆਂ ਘਸਾਈਆਂ ਹਨ ।"

"ਨਹੀਂ ਨਹੀਂ, ਮੇਰਾ ਮਤਲਬ......।"

ਕਿਸ਼ਨ ਸਿੰਘ ਨੇ ਵਿਚੋਂ ਹੀ ਕਿਹਾ, "ਤੁਹਾਡਾ ਮਤਲਬ ਛੇਤੀ ਤੋਂ ਹੈ ਨਾ ? ਚਲੋ ਮੇਰੇ ਵਲੋਂ ਕੋਈ ਢਿੱਲ ਨਹੀਂ ।"

ਜ਼ਬਾਨ ਨਾਲ ਤਾਂ ਕਿਸ਼ਨ ਸਿੰਘ ਨੇ ਇਹ ਗੱਲਾਂ ਕੀਤੀਆਂ, ਪਰ ਉਸ ਦਾ ਮਨ ਕਿਸੇ ਹੋਰ ਪਾਸੇ ਹੈ । ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਉਸ ਦੀ ਕੋਈ ਚੀਜ ਗੁਆਚ ਗਈ ਹੈ । ਜੇਲ੍ਹ ਜਾਣ ਤੋਂ ਪਹਿਲਾ ਉਹ ਲਭ ਜਾਏ ਤਾਂ ਉਹ ਵਧੇਰੇ ਤਸੱਲੀ ਨਾਲ ਇਸ ਸਫਰ ਵਿਚ ਪੈ ਸਕਦਾ ਹੈ ।

"ਸਰਨ !" ਕਿਸਨ ਸਿੰਘ ਨੇ ਆਪਣੀ ਪਤਨੀ ਨੂੰ ਬੁਲਾਇਆ ।

"ਭਰਾ ਜੀ, ਭਰਜਾਈ ਤਾ ਮੀਟਿੰਗ ਵਿਚ ਗਈ ਹੋਈ ਹੈ ।" ਅੰਦਰੋਂ ਕਿਸ਼ਨ ਸਿੰਘ ਦੀ ਭੈਣ ਵੀਰਾਂ ਵਾਲੀ ਨੇ ਜਵਾਬ ਦਿਤਾ ।

ਇੰਸਪੈਕਟਰ ਦੇ ਕੰਨ ਖੜੇ ਹੋ ਗਏ । ਕਿਸ਼ਨ ਸਿੰਘ ਨੇ ਕਿਹਾ, "ਵੀਰਾਂ, ਲਾਜ ਦੇ ਬੁਖ਼ਾਰ ਵਾਲਾ ਕਾਗਜ਼ ਚੁਕ ਲਿਆ !"

ਵੀਰਾਂ ਵਾਲੀ ਨੇ ਕਾਗ਼ਜ (ਚਾਰਟ) ਕਿਸ਼ਨ ਸਿੰਘ ਦੇ ਹੱਥ ਵਿਚ ਫੜਾਂਦਿਆ ਕਿਹਾ, "ਭਰਜਾਈ ਜਾਣ ਲੱਗੀ ਆਖਦੀ ਸੀ ਕਿ ਇਸ ਵੇਲੇ ੧੦੨ ਹੈ, ਵੱਧ ਜਾਏ ਤਾਂ ਬਰਫ਼ ਦੀ ਪੱਟੀ ਰੱਖਣੀ ।"

ਕਿਸ਼ਨ ਸਿੰਘ ਪਹਿਲੀ ਵੇਰ ਜੇਲ੍ਹ ਨਹੀਂ ਜਾਣ ਲਗਾ । ਇੰਸਪੈਕਟਰ ਉਸ ਦੀ

ਦ੍ਰਿੜ੍ਹਤਾ ਤੋਂ ਵੀ ਚੰਗੀ ਤਰ੍ਹਾਂ ਜਾਣੂ ਹੈ। ਇੰਸਪੈਕਟਰ ਨੂੰ ਕਿਸ਼ਨ ਸਿੰਘ ਦੀ ਥੋੜ੍ਹੀ ਜਿਹੀ ਪਰੇਸ਼ਾਨੀ ਦੇ ਕਾਰਨ ਦਾ ਵੀ ਹੁਣ ਪਤਾ ਲੱਗ ਗਿਆ ਹੈ। ਮੀਟਿੰਗ ਦਾ ਲਫ਼ਜ਼ ਇੰਸਪੈਕਟਰ ਦੇ ਕੰਨਾਂ ਵਿਚ ਕੱਚ ਦੇ ਟੁਕੜੇ ਵਾਂਗ ਰੜਕਿਆ। ਸਾਈਕਲ ਤੇ ਲੱਤ ਧਰਦਿਆਂ ਹੀ ਉਸ ਨੇ ਆਪਣੇ ਸਿਪਾਹੀਆਂ ਨੂੰ ਅੱਖ ਨਾਲ ਕੁਝ ਸਮਝਾਇਆ ਤੇ ਫੇਰ ਕਿਸ਼ਨ ਸਿੰਘ ਨੂੰ ਕਿਹਾ, "ਸਰਦਾਰ ਜੀ, ਬੇਸ਼ਕ ਆਰਾਮ ਨਾਲ ਤਿਆਰੀ ਕਰ ਲਵੋ, ਮੈਂ ਆਉਂਦਾ ਹਾਂ।"

ਇੰਸਪੈਕਟਰ ਸੜਕੋਂ ਪਾਰ ਸਾਹਮਣੇ ਕਾਰਖਾਨੇ ਦੇ ਵੱਡੇ ਦਰਵਾਜ਼ਿਉਂ ਅੰਦਰ ਚਲਾ ਗਿਆ। ਬੈਠੇ ਸਿਪਾਹੀਆਂ ਵਿਚੋਂ ਇਕ ਨੇ ਕਿਹਾ, "ਇੰਸਪੈਕਟਰ ਸਾਹਿਬ ਸ਼ਾਇਦ ਕਿਧਰੇ ਟੈਲੀਫੋਨ ਕਰਨ ਗਏ ਹਨ।"

ਵੀਰਾਂ ਵਾਲੀ ਦੀਆਂ ਅੱਖਾਂ ਦੇ ਸੋਮੇ ਫੁੱਟਣ ਹੀ ਵਾਲੇ ਸਨ। ਕਿਸ਼ਨ ਸਿੰਘ ਦੀ ਕੁਝ ਘੂਰੀ-ਭਰੀ ਸੈਨਤ ਨੂੰ ਪਛਾਣ ਕੇ ਉਹ ਲਾਜ ਦੇ ਮੰਜੇ ਦੇ ਪਿਛਲੇ ਪਾਸੇ ਚੌਂਕੀ ਤੇ ਬੈਠ ਗਈ। ਕਿਸ਼ਨ ਸਿੰਘ ਨੇ ਆਪਣੀਆਂ ਉਂਗਲਾਂ ਨਾਲ ਲਾਜ ਦੇ ਕੇਸਾਂ ਨੂੰ ਸੁਆਰਦਿਆਂ ਕਿਹਾ, "ਪੁੱਤਰ, ਹੁਣ ਤਾਂ ਤੂੰ ਠੀਕ ਹੈਂ। ਅੱਜ ਤਾਂ ਬੁਖਾਰ ਘਟ ਹੈ, ਕਲ੍ਹ ਖ਼ਬਰੇ ਟੁੱਟ ਹੀ ਜਾਵੇ। ਤੈਨੂੰ ਬੁਖਾਰ ਨਾ ਹੁੰਦਾ ਤਾਂ ਮੈਂ ਹੁਣ ਤੱਕ ਜੇਲ੍ਹ ਚਲੇ ਜਾਣਾ ਸੀ। ਸਾਥੀ ਤਾਂ ਸਾਰੇ ਚਲੇ ਗਏ ਹਨ।"

ਲਾਡਲੀ ਲਾਜ ਨੇ ਮੱਧਮ ਜਿਹੀ ਆਵਾਜ਼ ਵਿਚ ਕਿਹਾ, "ਪਿਤਾ ਜੀ, ਮੈਂ ਤਾਂ ਫੇਰ ਮਾੜੀ ਕੁੜੀ ਹੋਈ, ਜਿਸ ਨੇ ਤੁਹਾਡੇ ਚੰਗੇ ਕੰਮ ਵਿਚ ਰੋਕ ਪਾਈ!"

"ਨਹੀਂ ਮੇਰੀ ਲਾਜ ਬੇਟੀ, ਤੇਰਾ ਇਸ ਵਿਚ ਕੀ ਕਸੂਰ ਹੈ? ਬੁਖਾਰ ਕੋਈ ਤੇਰੇ ਵੱਸ ਦੀ ਗੱਲ ਤਾਂ ਨਹੀਂ ਨਾ! ਤੈਨੂੰ ਇਸ ਤਰ੍ਹਾਂ ਛਡ ਕੇ ਜਾਣ ਦਾ ਮੇਰਾ ਪਹਿਲਾ ਹਠ ਹੀ ਨਹੀਂ ਪਿਆ। ਜਿਸ ਦਿਨ ਬੰਬਈ ਸਾਡੇ ਆਗੂ ਫੜੇ ਗਏ ਸਨ, ਉਸ ਦਿਨ ਮੈਂ ਉਨ੍ਹਾਂ ਨੂੰ ਵਧਾਈ ਦੇਣ ਵਾਲੇ ਮਤੇ ਤੇ ਪੰਜ ਮਿੰਟ ਬੋਲਿਆ ਸਾਂ। ਫਿਰ ਮੈਂ ਤੇਰੇ ਦਵਾਈ ਦਾਰੂ ਵਿਚ ਹੀ ਲਗਾ ਰਿਹਾ ਕਿਤੇ ਬਾਹਰ ਜਾਣ ਦਾ ਸਮਾਂ ਹੀ ਨਹੀਂ ਮਿਲਿਆ। ਉਂਜ ਵੀ ਪਹਿਲਾਂ ਲੀਡਰਾਂ ਨੂੰ ਹੀ ਫੜਨਗੇ, ਅਸਾਂ ਸੇਵਾਦਾਰਾਂ ਦੀ ਵਾਰੀ ਪਿਛੋਂ ਹੀ ਆਉਣੀ ਹੈ। ਪਰ ਸਾਨੂੰ ਉਜ਼ਰ ਵੀ ਕੀ ਹੈ, ਭਾਵੇਂ ਹੁਣੇ ਫੜ ਲੈਣ।"

ਕਿਸ਼ਨ ਸਿੰਘ ਦੇ ਮੂੰਹੋਂ ਇਹ ਸ਼ਬਦ ਅਜੇ ਨਿਕਲੇ ਹੀ ਸਨ ਕਿ ਲਾਜ ਨੇ ਨਾਲ ਹੀ ਆਖ ਦਿਤਾ, "ਬੇਸ਼ਕ ਫੜ ਲੈਣ।"

ਕਿਸ਼ਨ ਸਿੰਘ ਆਪਣੀ ਇਕਲੌਤੀ ਲਾਡਲੀ ਨਾਲ ਜਿਉਂ ਜਿਉਂ ਗੱਲਾਂ ਕਰਦਾ ਗਿਆ, ਉਸ ਦਾ ਮਨ ਹੌਲਾ ਹੁੰਦਾ ਗਿਆ। ਹੁਣ ਉਹ ਬੇ-ਸਬਰੀ ਨਾਲ ਸਰਨ ਕੌਰ ਨੂੰ ਉਡੀਕ ਰਿਹਾ ਹੈ। ਵਰਾਂਡੇ ਵਲ ਵੇਖ ਕੇ ਉਹ ਤਸੱਲੀ ਕਰ ਲੈਂਦਾ ਏ ਕਿ ਇੰਸਪੈਕਟਰ ਵੀ ਅਜੇ ਨਹੀਂ ਪਰਤਿਆ।

ਪਾਸ ਬੈਠੀ ਵੀਰਾਂ ਵਾਲੀ ਪਹਿਲਾਂ ਤਾਂ ਗਲੇਡੂ ਭਰ ਆਣ ਦੇ ਡਰ ਤੋਂ ਨਹੀਂ ਸੀ ਬੋਲਦੀ, ਪਰ ਹੁਣ ਉਸ ਨੂੰ ਵੀ ਕੁਝ ਹੌਸਲਾ ਜਿਹਾ ਹੋ ਗਿਆ । ਉਸ ਨੇ ਕਿਹਾ, "ਲਾਜ, ਜੇ ਤੇਰੇ ਪਿਤਾ ਜੀ ਫੜੇ ਗਏ ਤਾਂ ਦਵਾਈ ਕੌਣ ਕਰੇਗਾ ? ਤੂੰ ਉਦਾਸ ਨਾ ਹੋ ਜਾਵੇਂਗੀ ?"

"ਭੂਆ ਜੀ, ਦਵਾਈ ਦਾਰੂ ਲਈ ਤੁਸੀਂ ਜੁ ਮੇਰੇ ਪਾਸ ਹੋ, ਮਾਤਾ ਜੀ ਜੁ ਹਨ । ਬਾਕੀ ਰਹੀ ਉਦਾਸੀ ਦੀ ਗੱਲ, ਮੈਂ ਤਾਂ ਰਾਜ਼ੀ ਹੋ ਕੇ ਆਪ ਵੀ ਇਸ ਵੇਰਾਂ ਪਿਤਾ ਜੀ ਪਾਸ ਜੇਲ੍ਹ ਵਿਚ ਚਲੀ ਜਾਵਾਂਗੀ ।"

ਲਾਜ ਦੀ ਗੱਲ ਸੁਣ ਕੇ ਵੀਰਾਂ ਵਾਲੀ ਦਾ ਬੇ-ਇਖ਼ਤਿਆਰ ਹਾਸਾ ਨਿਕਲ ਗਿਆ ।

ਲਾਜ ਨੇ ਕਿਹਾ, "ਨਹੀਂ ਭੂਆ ਜੀ, ਹਾਸੇ ਦੀ ਗੱਲ ਨਹੀਂ । ਆਪਣੇ ਮੁਲਕ ਲਈ ਜੇਲ੍ਹ ਵਿਚ ਜਾਣਾ ਕੋਈ ਮਾੜੀ ਗੱਲ ਤਾਂ ਨਹੀਂ । ਮੈਂ ਇਸ ਵੇਰਾਂ ਜ਼ਰੂਰ ਜਾਣਾ ਹੈ ।"

"ਲਾਜ, ਤੂੰ ਤੇ ਅਜੇ ਬਾਰ੍ਹਾਂ ਸਾਲਾਂ ਦੀ ਵੀ ਨਹੀਂ ਹੋਈ !"

ਭੂਆ ਦੀ ਗੱਲ ਸੁਣ ਕੇ ਲਾਜ ਨੇ ਕਿਹਾ, "ਪਿਤਾ ਜੀ, ਸੁਣੋ ਭੂਆ ਜੀ ਦੀ ਗੱਲ । ਮਾਲੂਮ ਹੁੰਦਾ ਹੈ, ਭੂਆ ਜੀ ਕਦੇ ਗੁਰਦਵਾਰੇ ਨਹੀਂ ਗਏ । ਇਨ੍ਹਾਂ ਨੇ ਕਦੇ ਕਥਾ ਨਹੀਂ ਸੁਣੀ । ਪਿਤਾ ਜੀ, ਭੂਆ ਜੀ ਨੂੰ ਦੱਸਣਾ, ਸਾਹਿਬ-ਜ਼ਾਦਿਆਂ ਦੀ ਉਮਰ ਕਿੰਨੀ ਸੀ । ਉਹ ਤਾਂ ਇਸ ਉਮਰ ਵਿਚ ਸ਼ਹੀਦ ਹੋ ਗਏ ਸਨ, ਮੈਂ ਜੇਲ੍ਹ ਵੀ ਨਹੀਂ ਜਾ ਸਕਦੀ ?"

ਵੀਰਾਂ ਵਾਲੀ ਦੀ ਤਾਂ ਗੱਲ ਹੀ ਕੀ, ਹੁਣ ਤਾਂ ਕਿਸ਼ਨ ਸਿੰਘ ਦੀਆਂ ਅੱਖਾਂ ਵੀ ਬੇ-ਕਾਬੂ ਹੋ ਗਈਆਂ । ਇਹ ਤਸੱਲੀ ਭਰੀ ਖ਼ੁਸ਼ੀ ਦੇ ਅੱਥਰੂ ਸਨ ।

ਕਿਸ਼ਨ ਸਿੰਘ ਨੇ ਲਾਜ ਦੇ ਸਿਰਹਾਣਿਉਂ ਚਾਬੀਆਂ ਚੁਕੀਆਂ, ਸਾਮਾਨ ਵਾਲੇ ਕਮਰੇ ਵਿਚ ਹੀ ਉਸ ਨੇ ਕਪੜੇ ਬਦਲੇ ਤੇ ਮੁੜ ਲਾਜ ਪਾਸ ਆ ਗਿਆ । ਲਾਜ ਦੇ ਇਸ ਸਵਾਲ ਨੇ ਕਿ—ਪਿਤਾ ਜੀ ਇਸ ਵੇਲੇ ਕਪੜੇ ਕਿਉਂ ਬਦਲੇ ਨੇ, ਕਿਧਰੇ ਚਲੇ ਹੋ ?—ਕਿਸ਼ਨ ਸਿੰਘ ਦਾ ਬਹੁਤ ਸਾਰਾ ਕੰਮ ਸੌਖਾ ਕਰ ਦਿਤਾ । ਕਿਸ਼ਨ ਸਿੰਘ ਨੂੰ ਹੁਣ ਇਹੋ ਸੋਚ ਸੀ ਕਿ ਆਪਣੇ ਹੁਣੇ ਗ੍ਰਿਫ਼ਤਾਰ ਹੋ ਜਾਣ ਦੀ ਖ਼ਬਰ ਬੀਮਾਰ ਲਾਜ ਨੂੰ ਕਿਹੜੇ ਲਫ਼ਜ਼ਾਂ ਵਿਚ ਦਸੇ ? ਵੀਰਾਂ ਵਾਲੀ ਦੀ ਉਚੇਚੀ ਬੇਚੈਨੀ ਨੇ ਵੀ ਬਹੁਤ ਕੁਝ ਪ੍ਰਗਟ ਕਰ ਦਿਤਾ । ਕਿਸ਼ਨ ਸਿੰਘ ਨੇ ਸ਼ਬਦਾਰਥ ਦੀਆਂ ਪੋਥੀਆਂ ਤੇ ਨਿੱਤਨੇਮ ਦਾ ਗੁਟਕਾ ਲਾਜ ਦੇ ਕਮਰੇ ਵਿਚਲੀ ਹੀ ਅਲਮਾਰੀ 'ਚੋਂ ਕੱਢ ਕੇ ਆਪਣੇ ਨਿਕੇ ਜਿਹੇ ਬਕਸੇ ਵਿਚ ਪਾਇਆ । ਵਰਾਂਡੇ ਵਿਚ ਬੂਟਾਂ ਦਾ ਖੜਕਾਰ ਹੋਇਆ । ਕਿਸ਼ਨ ਸਿੰਘ ਨੇ ਤਾਪ ਨਾਲ ਭਖ ਰਹੇ ਲਾਜ ਦੇ ਮੱਥੇ ਨੂੰ ਚੁੰਮਿਆ । 'ਮੇਰੀ ਲਾਜ' ਦਾ ਭਾਵ ਪੂਰਤ ਸ਼ਬਦ ਉਸ ਦੇ ਮੂੰਹ ਵਿਚੋਂ ਨਿਕਲਿਆ । ਉਸ ਦੀਆਂ ਅੱਖਾਂ ਵਿਚ ਜੰਮੇ ਹੋਏ ਮੋਤੀ ਇਕ ਵੇਰ ਫਿਰ ਪਿਘਲ ਪਏ । ਅੰਞਾਣੀ ਲਾਜ ਨੇ ਬੜੀ ਸਿਆਣਪ-ਭਰੀ ਆਵਾਜ਼ ਵਿਚ ਕਿਹਾ, ਪਿਤਾ ਜੀ, ਮੇਰਾ ਫ਼ਿਕਰ ਨਾ ਕਰੋ ।"

ਘਰ ਦੇ ਗਲੀ ਵਾਲੇ ਦਰਵਾਜ਼ਿਉਂ ਇਕ ਨੌਜਵਾਨ ਅੰਦਰ ਵੜਿਆ ਤੇ ਪੋਲੀਸ ਦੀ

ਅੱਖ ਬਚਾ ਕੇ ਉਸ ਨੇ ਕਿਸ਼ਨ ਸਿੰਘ ਦੇ ਕੰਨ ਵਿਚ ਕੋਈ ਗੱਲ ਕੀਤੀ । ਨੌਜਵਾਨ ਵਾਪਸ ਚਲਾ ਗਿਆ । ਕਿਸ਼ਨ ਸਿੰਘ ਦੇ ਚਿਹਰੇ ਤੇ ਫਿਰ ਡੂੰਘੀ ਗੰਭੀਰਤਾ ਆ ਗਈ । ਇਸੇ ਹਾਲਤ ਵਿਚ ਲਾਜ ਸਬੰਧੀ ਵੀਰਾਂ ਵਾਲੀ ਨੂੰ ਕੁਝ ਗੱਲਾ ਸਮਝਾ ਕੇ ਉਹ ਪੋਲੀਸ ਨਾਲ ਟਾਂਗੇ ਵਿਚ ਬੈਠ ਗਿਆ ।

੨.

ਸ਼ਹਿਰ ਦੀ ਕੋਤਵਾਲੀ ਵਿਚ ਟੈਲੀਫੋਨ ਦੀ ਘੰਟੀ ਖੜਕਣ ਦੇ ਨਾਲ ਹੀ ਗਾਰਦ ਨੂੰ ਤਿਆਰ ਹੋਣ ਦਾ ਹੁਕਮ ਤਾਂ ਹੋ ਗਿਆ, ਪਰ ਤੁਰਨ ਦਾ ਆਰਡਰ ਇਕ ਘਟੇ ਦੀ ਉਡੀਕ ਪਿਛੋਂ ਮਿਲਿਆ । ਛੋਟੇ ਬਜ਼ਾਰ ਦੇ ਨਾਲ ਲਗਦੀ ਪੁਰਾਣੀ ਹਵੇਲੀ ਨੂੰ ਪੋਲੀਸ ਦੇ ਘੇਰਾ ਪਾਣ ਦੀ ਢਿੱਲ ਸੀ ਕਿ ਹਵੇਲੀ ਦੀ ਖੱਬੀ ਨੁੱਕਰ ਵਾਲੇ ਕਮਰੇ ਦੇ ਗਲੀ ਵਲ ਖੁਲ੍ਹਣ ਵਾਲੇ ਦਰਵਾਜ਼ੇ ਵਿਚੋਂ ਇਕ ਖੱਦਰ-ਪੋਸ਼ ਬੀਬੀ ਦੌੜ ਕੇ ਬਾਹਰ ਨਿਕਲੀ। ਇਸ ਦੇ ਹੱਥ ਵਿਚ ਇਕ ਕੌਮੀ ਝੰਡਾ ਤੇ ਗਲ ਗਾਤਰੇ ਵਾਲੀ ਕਿਰਪਾਨ ਸੀ । ਤੁਰਤ ਹੀ ਇਸ ਦੇ ਪਿਛੇ ਪਿਛੇ ਕੌਮੀ ਨਾਹਰੇ ਲਾਂਦੀਆਂ ਖੱਦਰ ਦੀਆਂ ਸਾੜ੍ਹੀਆਂ ਵਾਲੀਆਂ ਹੋਰ ਵੀ ਬਹੁਤ ਸਾਰੀਆਂ ਬੀਬੀਆਂ ਨਿਕਲ ਆਈਆਂ । ਗਲੀ ਵਾਲੇ ਦਰਵਾਜ਼ੇ ਅਗੇ ਖੜਾ ਸਿਪਾਹੀ ਵੇਖਦਾ ਹੀ ਰਹਿ ਗਿਆ ਤੇ ਇਹ ਬੀਬੀਆਂ ਬਜ਼ਾਰ ਵਿਚ ਪੁਜ ਗਈਆਂ । ''ਭਾਰਤ ਮਾਤਾ ਦੀ ਜੈ'' ਦੇ ਨਾਹਰਿਆਂ ਨਾਲ ਅਸਮਾਨ ਗੂੰਜਣ ਲਗਾ । ਥੋੜ੍ਹੇ ਚਿਰ ਵਿਚ ਹੀ ਏਨੀ ਭੀੜ ਇਕੱਠੀ ਹੋ ਗਈ ਕਿ ਛੋਟੇ ਬਜ਼ਾਰ ਦਾ ਰਸਤਾ ਹੀ ਬੰਦ ਹੋ ਗਿਆ ! ਕੌਮੀ ਝੰਡੇ ਵਾਲੀ ਬੀਬੀ ਨੇ ਝੰਡਾ ਉੱਚਾ ਕਰ ਕੇ ਕਿਹਾ, ''ਕੌਮੀ ਝੰਡਾ !'' ਜੁਆਬ ਵਿਚ ਲੋਕਾਂ ਨੇ ਕਿਹਾ, ''ਸਦਾ ਉੱਚਾ ਰਹੇ ।'' ਇਕ ਪੁਲਸੀਏ ਨੇ ਅੱਗੇ ਵਧ ਕੇ ਝੰਡਾ ਖੋਹਣ ਦੀ ਕੋਸ਼ਿਸ਼ ਕੀਤੀ । ਝੰਡੇ ਵਾਲੀ ਬੀਬੀ ਅੱਗੇ ਵਧਦੀ ਜਾ ਰਹੀ ਸੀ । ਪੋਲੀਸ ਵਾਲੇ ਦਾ ਹੱਥ ਗਾਤਰੇ ਵਾਲੀ ਕਿਰਪਾਨ ਤੇ ਜਾ ਪਿਆ । ਖਿੱਚਾ ਖਿੱਚੀ ਵਿਚ ਮਿਆਨ ਉਤਰ ਗਈ ਤੇ ਪੁਲਸੀਏ ਦੇ ਹੱਥ ਨੂੰ ਝਰੀਟ ਆ ਗਈ । ਥੋੜ੍ਹਾ ਜਿਹਾ ਖ਼ੂਨ ਵੀ ਨਿਕਲ ਆਇਆ । ਪੋਲੀਸ ਨੇ ਘਬਰਾ ਕੇ ਲਾਠੀ ਚਾਰਜ ਸ਼ੁਰੂ ਕਰ ਦਿਤਾ । ਬਹੁਤ ਸਾਰੀ ਭੀੜ ਖਿੰਡ ਪੁੰਡ ਗਈ ਅਤੇ ਝੰਡੇ ਵਾਲੀ ਬੀਬੀ ਨੇ ਕੌਮੀ ਝੰਡੇ ਨੂੰ ਦੋਹਾਂ ਹੱਥਾ ਵਿਚ ਘੁਟ ਕੇ ਫੜ ਲਿਆ ਤੇ ਇਕ ਦੁਕਾਨ ਦੇ ਸਾਹਮਣੇ ਫੱਟੇ ਤੇ ਧਰਨਾ ਮਾਰ ਕੇ ਬਹਿ ਗਈ । ਬਾਕੀ ਦੀਆਂ ਬੀਬੀਆਂ ਵੀ ਜ਼ਮੀਨ ਤੇ ਬਹਿ ਗਈਆਂ । ਬਹੁਤ ਸਾਰੀ ਭੀੜ ਖਿੰਡ ਪੁੰਡ ਜਾਣ ਪੁਰ ਪੋਲੀਸ ਗਾਰਦ ਦੇ ਇੰਚਾਰਜ ਨੇ ਪਹਿਲਾਂ ਬੜੇ ਰੋਹਬ ਨਾਲ ਤੇ ਫਿਰ ਨਰਮੀ ਨਾਲ ਝੰਡੇ ਵਾਲੀ ਬੀਬੀ ਤੋਂ ਝੰਡਾ ਲੈਣ ਦੀ ਕੋਸ਼ਿਸ ਕੀਤੀ, ਪਰ ਬੀਬੀ ਦੇ ਡੂੰਘੇ ਵਿਸ਼ਵਾਸ ਸਾਹਮਣੇ ਉਸ ਦੀ ਕੋਈ ਪੇਸ਼ ਨਾ ਗਈ । ਬੀਬੀ ਨੇ ਕਿਹਾ, ''ਇਹ ਝੰਡਾ ਸਾਡੀ ਜਾਨ ਦੇ ਨਾਲ ਹੀ ਜਾਵੇਗਾ ।''

ਅਖ਼ੀਰ ਤੇ ਬੀਬੀਆਂ ਦੇ ਸਾਰੇ ਜਥੇ ਨੂੰ ਗ੍ਰਿਫ਼ਤਾਰ ਕਰਕੇ, ਟਾਂਗਿਆਂ ਵਿਚ ਬਿਠਾ ਲਿਆ

ਗਿਆ। ਜੇਲ੍ਹ ਦੇ ਦਰਵਾਜ਼ੇ ਅੱਗੇ ਜਾ ਕੇ ਫਿਰ ਝੰਡੇ ਦਾ ਝਗੜਾ ਛਿੜ ਗਿਆ। ਬੀਬੀਆਂ ਕਹਿੰਦੀਆਂ ਸਨ ਕਿ ਅਸੀਂ ਜੇਲ੍ਹ ਦੀ ਬੈਰਕ ਤੇ ਕੌਮੀ ਝੰਡਾ ਲਾਣ ਲਈ ਅੰਦਰ ਨਾਲ ਲੈ ਜਾਵਾਂਗੀਆ। ਇਹ ਝਗੜਾ ਹੋ ਹੀ ਰਿਹਾ ਸੀ ਕਿ ਕਿਸ਼ਨ ਸਿੰਘ ਨੂੰ ਵੀ ਪੋਲੀਸ ਲੈ ਕੇ ਜੇਲ੍ਹ ਦੇ ਦਰਵਾਜ਼ੇ ਅੱਗੇ ਪੁਜ ਗਈ। ਬੀਬੀਆਂ ਦੇ ਜਥੇ ਵਿਚ ਝੰਡਾ ਹੱਥ ਵਿਚ ਫੜੀ ਬੈਠੀ ਆਪਣੀ ਸੁਪਤਨੀ ਸਰਨ ਕੌਰ ਨੂੰ ਵੇਖ ਕੇ ਕਿਸ਼ਨ ਸਿੰਘ ਨੂੰ ਕੋਈ ਹੈਰਾਨੀ ਨਾ ਹੋਈ। ਇਉਂ ਜਾਪਦਾ ਹੈ, ਕਿਸ਼ਨ ਸਿੰਘ ਨੂੰ ਇਸ ਘਟਨਾ ਦਾ ਪਹਿਲਾ ਹੀ ਪਤਾ ਲਗ ਚੁਕਾ ਹੈ। ਕਿਸ਼ਨ ਸਿੰਘ ਨੇ ਬੀਬੀਆਂ ਨੂੰ ਸਮਝਾਇਆ, "ਤੁਸੀਂ ਝੰਡੇ ਸੰਬੰਧੀ ਆਪਣਾ ਕਾਫ਼ੀ ਵਿਸ਼ਵਾਸ ਪ੍ਰਗਟ ਕਰ ਦਿਤਾ ਹੈ। ਖੁਲ੍ਹ ਦੀ ਹਾਲਤ ਵਿਚ ਤੁਸੀਂ ਇਸ ਦੀ ਬੇ-ਅਦਬੀ ਨਹੀਂ ਹੋਣ ਦਿਤੀ। ਹੁਣ ਤੁਸੀਂ ਕੈਦ ਹੋ। ਜੇ ਇਕ ਵਾਰ ਤੁਸੀਂ ਬੈਰਕ ਤੇ ਝੰਡਾ ਲਾ ਵੀ ਲਿਆ ਤਾ ਜੇਲ੍ਹ ਦੇ ਕਰਮਚਾਰੀ ਤੁਹਾਨੂੰ ਬੈਰਕ ਦੇ ਅੰਦਰ ਬੰਦ ਕਰ ਕੇ ਝੰਡਾ ਫਾੜ ਦੇਣਗੇ। ਇਸ ਲਈ ਇਸ ਦਾ ਕੋਈ ਲਾਭ ਨਹੀਂ।"

ਅਖੀਰ ਫੈਸਲਾ ਹੋਇਆ ਕਿ ਝੰਡਾ ਅਦਬ ਨਾਲ ਕਾਂਗਰਸ ਦੇ ਦਫਤਰ ਵਿਚ ਪਹੁੰਚਾ ਦਿਤਾ ਜਾਵੇ। ਜੇਲ੍ਹ ਦੇ ਅੰਦਰ ਦਾਖ਼ਲ ਹੋ ਕੇ ਸਰਨ ਕੌਰ ਨੇ ਆਪਣੇ ਪਤੀ ਤੋਂ ਲਾਜ ਬਾਬਤ ਪੁੱਛਿਆ, ਪਰ ਕੋਈ ਜਵਾਬ ਸੁਣਨ ਤੋਂ ਪਹਿਲਾਂ ਹੀ ਜਨਾਨਾ ਵਾਰਡ ਦਾ ਬੂਹਾ ਖੁਲ੍ਹ ਕੇ ਬੰਦ ਹੋ ਗਿਆ।

੩.

ਵੱਡਾ ਤਾਪ ਤੇ ਮਾਤਾ ਦਾ ਫੜਿਆ ਜਾਣਾ, ਸਾਰੇ ਦੁਖਾਂ ਤੋਂ ਦੇਸ ਸੇਵਾ ਲਈ ਜੇਲ੍ਹ ਜਾਣ ਦੀ ਜਬਰਦਸਤ ਇੱਛਾ ਪਰਬਲ ਹੋ ਆਈ, ਲਾਜ ਦਿਨਾਂ ਵਿਚ ਹੀ ਤੁਰਨ ਫਿਰਨ ਲਗ ਪਈ। ਭੂਆ ਨੇ ਲਾਜ ਦੀ ਸੇਵਾ ਵਿਚ ਕਸਰ ਨਾ ਰੱਖੀ। ਲਾਜ ਨੂੰ ਚੁਕਵਾ ਕੇ ਉਹ ਘਰ ਹੀ ਲੈ ਗਈ ਸੀ।

ਵੀਰਾਂ ਵਾਲੀ ਦੇ ਪਤੀ ਜਮਾਦਾਰ ਹੁਸ਼ਨਾਕ ਸਿੰਘ ਨੂੰ ਆਪਣੇ ਸਾਲੇ ਤੇ ਸਾਲੇਹਾਰ ਦੇ ਫੜੇ ਜਾਣ ਦੀ ਖ਼ਬਰ ਗੱਡੀ ਵਿਚ ਹੀ ਕਿਸੇ ਵਾਕਫ ਤੋਂ ਮਿਲੀ ਜਦੋਂ ਕਿ ਉਹ ਘਰ ਛੁੱਟੀ ਆ ਰਿਹਾ ਸੀ। ਛਾਉਣੀ ਵਿਚ ਕੋਈ ਅਖ਼ਬਾਰ ਨਹੀਂ ਸੀ ਜਾਂਦਾ। ਹੁਸ਼ਨਾਕ ਸਿੰਘ ਦਾ ਟਾਂਗਾ ਜਦ ਬੂਹੇ ਅੱਗੇ ਪੁਜਾ ਤਾਂ ਲਾਜ ਦਰਵਾਜ਼ੇ ਵਿਚ ਖੜੀ ਸੀ। ਉਸ ਨੇ ਪਹਿਲਾਂ ਫੁੱਫੜ ਦੇ ਆਉਣ ਦੀ ਖ਼ਬਰ ਦੌੜ ਕੇ ਭੂਆ ਨੂੰ ਦਸੀ। ਫਿਰ ਪਰਤ ਕੇ ਟਾਂਗੇ ਵਿਚੋਂ ਉਤਰ ਰਹੇ ਫੁੱਫੜ ਦੇ ਗਲ ਜਾ ਲਗੀ। ਵੀਰਾਂ ਵਾਲੀ ਨੇ ਪਹਿਲਾਂ ਦਰਵਾਜ਼ੇ ਅੱਗੇ ਆਣ ਕੇ ਆਪਣੇ ਪਤੀ ਨੂੰ ਸਤਿ ਸ੍ਰੀ ਅਕਾਲ ਆਖੀ, ਫਿਰ ਝਟ ਅੰਦਰ ਜਾ ਕੇ ਸ਼ੀਸ਼ੇ ਅੱਗੇ ਆਪਣੇ ਵਾਲ ਸੁਆਰੇ, ਦੁਪੱਟਾ ਬਦਲਿਆ ਤੇ ਚਾਈਂ ਚਾਈਂ ਮੁੜ ਬਾਹਰ ਆ ਕੇ ਸਾਮਾਨ ਸੰਭਾਲਣ ਦੇ ਆਹਰ ਵਿਚ ਲਗ ਗਈ। ਲਾਜ ਵੀ ਨਿੱਕੀਆਂ ਨਿੱਕੀਆਂ ਚੀਜ਼ਾਂ ਸੰਭਾਲਣ ਵਿਚ ਆਪਣੀ ਭੂਆ ਨੂੰ ਮਦਦ ਦੇਣ ਲਗ ਪਈ। ਗੁਆਂਢ ਤੋਂ ਸੱਜਣ-ਮਿੱਤਰ ਹੁਸ਼ਨਾਕ ਸਿੰਘ ਨੂੰ ਪੁੱਛਣ

ਭਾਲਣ ਆ ਗਏ। ਵੀਰਾਂ ਵਾਲੀ ਨੇ ਚੁੱਲ੍ਹੇ ਤੇ ਚਾਹ ਰਖ ਦਿਤੀ। ਗੁਆਂਢੀਆਂ ਦੇ ਚਲੇ ਜਾਣ ਪੁਰ ਚਾਹ ਪਿਲਾਣ ਲਗਿਆਂ ਹੀ ਵੀਰਾਂ ਵਾਲੀ ਨੂੰ ਵੀ ਆਪਣੇ ਪਤੀ ਪਾਸੋਂ ਸੁਖ ਸਾਂਦ ਪੁੱਛਣ ਦਾ ਮੌਕਾ ਮਿਲਿਆ। ਉਸ ਨੇ ਚਾਹ ਵਿਚ ਮਿੱਠਾ ਰਲਾਂਦਿਆ ਪੁੱਛਿਆ, "ਜੀ ਵਲ ਰਾਜ਼ੀ ਬਾਜ਼ੀ ਰਹੇ ਹੋ ?"

"ਅੱਗੇ ਤਾਂ ਵਲ ਹੀ ਰਹੇ ਹਾਂ, ਪਰ ਮਾਲੂਮ ਹੁੰਦਾ ਹੈ, ਤੂੰ ਵਲ ਰਹਿਣ ਨਹੀਂ ਦੇਣਾ।"

ਵੀਰਾਂ ਵਾਲੀ ਨੂੰ ਐਸੇ ਹੀ ਉੱਤਰ ਦੀ ਆਸ ਸੀ। ਉਹ ਆਪਣੇ ਪਤੀ ਦੇ ਚਿਹਰੇ ਤੋਂ ਉਸ ਦੇ ਮਨ ਦੀ ਅਵਸਥਾ ਨੂੰ ਤਾਂ ਪੜ੍ਹ ਚੁਕੀ ਸੀ। ਪਰ ਨਾਰਾਜ਼ਗੀ ਦੇ ਕਾਰਨ ਦੀ ਪੂਰੀ ਸਮਝ ਉਸ ਨੂੰ ਅਜੇ ਨਹੀਂ ਸੀ ਆਈ। ਵੀਰਾਂ ਵਾਲੀ ਨੇ ਗੱਲ ਨੂੰ ਇਥੇ ਹੀ ਠੱਪ ਦਿਤਾ।

ਹੁਸ਼ਨਾਕ ਸਿੰਘ ਨੇ ਨਾਂਹ-ਨੁਕਰ ਕਰਦਿਆ ਚਾਹ ਦੀ ਪਿਆਲੀ ਪੀ ਲਈ। ਰਾਤ ਦੀ ਰੋਟੀ ਤਕ ਵੀਰਾਂ ਵਾਲੀ ਨੇ ਕੋਈ ਗੱਲ ਛਿੜਨ ਦਾ ਮੌਕਾ ਨਾ ਦਿਤਾ। ਹੁਸ਼ਨਾਕ ਸਿੰਘ ਨੇ ਭਰਿਆਂ ਪੀਤਿਆਂ ਹੀ ਦੋ ਰੋਟੀਆਂ ਸੰਘੋਂ ਹੇਠਾਂ ਉਤਾਰੀਆਂ। ਵੀਰਾ ਵਾਲੀ ਨੇ ਤਾਂ ਖਾਣਾ ਹੀ ਕੀ ਸੀ! ਸੌਣ ਦੇ ਕਪੜੇ ਬਦਲ ਕੇ ਹੁਸ਼ਨਾਕ ਸਿੰਘ ਲੰਮਾ ਪੈ ਗਿਆ। ਵੀਰਾ ਵਾਲੀ ਲਾਜ ਨੂੰ ਰੋਟੀ ਖੁਆ, ਭਾਂਡਾ ਟਿੰਡਰ ਸਾਭਣ ਪਿਛੋਂ ਲੱਤਾਂ ਦਬਾਣ ਦੇ ਬਹਾਨੇ ਆਪਣੇ ਪਤੀ ਪਾਸ ਮੰਜੇ ਤੇ ਆਣ ਬੈਠੀ। ਦਸ ਪੰਦਰਾਂ ਮਿੰਟ ਦੋਹਾਂ ਪਾਸਿਆਂ ਤੋਂ ਚੁੱਪ ਰਹੀ। ਹੁਸ਼ਨਾਕ ਸਿੰਘ ਨੇ ਪਾਸਾ ਪਰਤਦਿਆਂ ਇਉਂ ਉਬਾਸੀ ਲਈ, ਜਿਵੇਂ ਉਹ ਪਹਿਲਾਂ ਸੌਂ ਗਿਆ ਸੀ ਤੇ ਹੁਣ ਹੀ ਉਸ ਨੂੰ ਵੀਰਾਂ ਵਾਲੀ ਦੇ ਪਾਸ ਬੈਠੇ ਹੋਣ ਦਾ ਪਤਾ ਲਗਾ ਹੈ। ਵੀਰਾਂ ਵਾਲੀ ਨੇ ਕਿਹਾ, "ਜੀ ਇਧਰ ਮੂੰਹ ਤੇ ਕਰੋ, ਤੁਹਾਨੂੰ ਤੇ ਜਗ ਰਖਣਾ ਵੀ ਨਹੀਂ ਆਉਂਦਾ, ਉਡੀਕ ਉਡੀਕ ਤੇ ਸਾਡੀਆਂ ਅੱਖਾਂ ਵੀ ਪੱਕ ਗਈਆਂ ਨੇ ਤੇ ਇਹ ਸਿਧੇ ਮੂੰਹ ਗੱਲ ਵੀ ਨਹੀਂ ਕਰਦੇ। ਛੁੱਟੀ ਕਿਤਨੀ ਮਿਲੀ ਜੇ ?"

ਹੁਸ਼ਨਾਕ ਸਿੰਘ ਨੇ ਫਿਰ ਪਾਸਾ ਪਰਤਿਆ ਤੇ ਅੱਖਾ ਪੁਰ ਹੱਥ ਕੇ ਆਖਣ ਲਗਾ, "ਤੂੰ ਹੁਣ ਲੰਮੀ ਹੀ ਛੁੱਟੀ ਸਮਝ। ਸੁਖ ਤੈਨੂੰ ਪਚਦਾ ਨਹੀਂ। ਹੁਣ ਹੀ ਤਰੱਕੀ ਦੇ ਦਿਨ ਸਨ, ਪਰ ਤੂੰ ਮੈਨੂੰ ਕੁਝ ਬਣਨ ਨਹੀਂ ਦੇਣਾ!"

"ਜੀ ਗੱਲ ਤੇ ਦਸੋ!"

"ਗੱਲ ਕੀ ਦਸਾਂ, ਤੈਨੂੰ ਪਤਾ ਨਹੀਂ ਅੱਜ ਕਲ੍ਹ ਲੜਾਈ ਦੇ ਦਿਨ ਹਨ, ਕਿਸੇ ਫ਼ੌਜੀ ਦੇ ਬਾਗੀਆਂ ਨਾਲ ਮੇਲ-ਜੋਲ ਨੂੰ ਸਰਕਾਰ ਪਸੰਦ ਨਹੀਂ ਕਰਦੀ। ਅੱਵਲ ਤਾਂ ਸਰਕਾਰ ਨੂੰ ਪਤਾ ਹੀ ਨਹੀਂ ਲਗਣ ਦੇਣਾ ਚਾਹੀਦਾ ਕਿ ਕੋਈ ਬਾਗ਼ੀ ਸਾਡੇ ਸਬੰਧੀ ਹਨ। ਜੇ ਪਤਾ ਲਗ ਵੀ ਜਾਵੇ ਤਾਂ ਅਸੀਂ ਆਖ ਸਕਦੇ ਹਾਂ ਕਿ ਉਹ ਸਾਡੇ ਆਖੇ ਤੋਂ ਬਾਹਰ ਹਨ। ਪਰ ਤੂੰ ਇਹ ਬਲਾ ਕਿਉਂ ਜਾਣ ਬੁਝ ਕੇ ਆਪਣੇ ਗਲ ਪਾ ਲਈ ? ਬਾਗ਼ੀ ਦੀ ਧੀ ਨੂੰ ਘਰ ਰਖਣਾ, ਤੂੰ ਜਾਣਦੀ ਨਹੀਂ, ਕਿੰਨਾ ਜੁਰਮ ਹੈ ?"

ਆਪਣੇ ਪਤੀ ਦੀ ਗੱਲ ਸੁਣ ਕੇ ਵੀਰਾਂ ਵਾਲੀ ਨੂੰ ਕੰਬਣੀ ਜਿਹੀ ਆ ਗਈ। ਉਸ ਨੂੰ ਇਹ ਖਿਆਲ ਨਹੀਂ ਸੀ ਕਿ ਲਾਜ ਨੂੰ ਇਸ ਹਾਲਤ ਵਿਚ ਇਥੇ ਲਿਆਉਣਾ ਉਸ ਦੇ ਪਤੀ ਲਈ ਏਨਾ ਜ਼ਿਆਦਾ ਦੁਖਦਾਈ ਹੋ ਸਕਦਾ ਹੈ ? ਉਸ ਦੀ ਜਾਨ ਪਸੀਨਾ-ਪਸੀਨਾ ਹੋ ਗਈ। ਹੁਸ਼ਨਾਕ ਸਿੰਘ ਨੇ ਫਿਰ ਦੰਦ ਕਰੀਚ ਕੇ ਕਿਹਾ, "ਤੂੰ ਇਸ ਕੁੜੀ ਨੂੰ ਕਿਉਂ ਮੇਰੇ ਘਰ ਲਿਆਂਦਾ ?"

ਵੀਰਾਂ ਵਾਲੀ ਨੇ ਭਰੇ ਗਲੇ ਨਾਲ ਸਾਰੀ ਵਿਥਿਆ ਇਸਤਰ੍ਹਾਂ ਸੁਣਾਈ ਜਿਵੇਂ ਕੋਈ ਪੁਜਾਰਨ ਦੇਵੀ ਪਾਸੋਂ ਕਿਸੇ ਮਨ-ਭਾਉਣੇ ਵਰ ਦਾ ਤਰਲਾ ਲੈ ਰਹੀ ਹੋਵੇ। ਪਰ ਤੁਰਤ ਹੀ ਉਸ ਨੂੰ ਅਨਭਵ ਹੋਇਆ ਕਿ ਪਤੀ ਦੇਵ ਤਾਂ ਪੱਥਰ ਦੀ ਮੂਰਤ ਹਨ। ਉਸ ਦੇ ਮਨ ਵਿਚ ਪਤੀ ਦੇ ਛੁੱਟੀ ਆਉਣ ਦੀਆਂ ਕਿੰਨੀਆਂ ਉਮੰਗਾਂ ਸਨ ! ਉਸ ਦੇ ਸਾਰੇ ਵਲਵਲੇ ਤੇ ਚਾਉ ਖਿੰਡ-ਪੁੰਡ ਕੇ ਉਸ ਦੀਆ ਅੱਖਾਂ ਸਾਹਮਣੇ ਪਰਛਾਵੇਂ ਜਿਹੇ ਬਣ ਕੇ ਖਿਲਰ ਗਏ। ਪੁਆਦੀ ਪਿਆਂ ਹੀ ਉਸ ਨੇ ਰਾਤ ਕੱਟ ਲਈ। ਹੰਝੂਆਂ ਦੇ ਕੀਮਤੀ ਮੋਤੀਆ ਦੀ ਭੇਟਾ ਪਰ ਪੱਥਰ ਦੀ ਮੂਰਤ ਵਿਚ ਕੋਈ ਅਨੁਭਵਤਾ ਹੀ ਨਹੀਂ। ਪਤੀ ਨੇ ਵੀਰਾਂ ਵਾਲੀ ਨੂੰ ਵੀ ਆਪਣੇ ਅਪਰਾਧੀ ਹੋਣ ਦਾ ਸ਼ਕ ਜਿਹਾ ਪਾ ਦਿਤਾ।

ਘਬਰਾਇਆ ਹੋਇਆ ਆਦਮੀ ਆਪਣੀ ਘਬਰਾਹਟ ਦੇ ਕਾਰਨ ਨੂੰ ਲੁਕਾਣ ਦੇ ਜੋ ਸਾਧਨ ਵਰਤਦਾ ਹੈ, ਉਹ ਉਸ ਦੀ ਘਬਰਾਹਟ ਨੂੰ ਹੋਰ ਵੀ ਵਧੀਕ ਪ੍ਰਗਟਾਦੇ ਹਨ। ਸੱਜਣਾਂ ਮਿੱਤਰਾ ਤਕ ਗੱਲ ਪੁਜ ਗਈ। ਸਿਆਣਿਆ ਦੀਆ ਦਲੀਲਾ ਤੇ ਮਸਾਲਾਂ ਹੁਸਨਾਕ ਸਿੰਘ ਨੂੰ ਕਾਇਲ ਨਾ ਕਰਵਾ ਸਕੀਆ ਕਿ ਤੇਰੇ ਸਾਲੇ-ਸਾਲੇਹਾਰ ਦੀ ਜਿਮੇਂਵਾਰੀ ਕਿਸੇ ਤਰ੍ਹਾਂ ਵੀ ਤੇਰੇ ਤੇ ਨਹੀਂ ਆਉਂਦੀ। ਲਾਜ ਨੂੰ ਆਪਣੇ ਪਾਸ ਰਖਣਾ ਉਹ ਆਪਣੀਆਂ ਸਭ ਆਸਾ ਦੇ ਖ਼ਾਤਮੇ ਦਾ ਪਰਵਾਨਾ ਸਮਝਦਾ ਸੀ। ਵਧੀਕ ਨਹੀਂ ਤਾ ਸੂਬੇਦਾਰ ਮੇਜਰ ਤਾ ਉਸ ਨੇ ਇਸ ਜੰਗ ਵਿਚ ਹੀ ਬਣਨਾ ਸੀ। ਲਾਜ ਦੇ ਕੰਨਾਂ ਵਿਚ ਵੀ ਕੋਈ ਨਾ ਕੋਈ ਗੱਲ ਪੈ ਜਾਂਦੀ ਰਹੀ।

ਛੁੱਟੀ ਪੂਰੀ ਹੋ ਗਈ। ਹੁਸਨਾਕ ਸਿੰਘ ਨੇ ਟਾਂਗਾ ਬੂਹੇ ਅੱਗੇ ਲਿਆ ਖੜਾ ਕੀਤਾ। ਵੀਰਾਂ ਵਾਲੀ ਨੂੰ ਬਾਹੋਂ ਫੜ ਟਾਂਗੇ ਵਿਚ ਬਠਾਇਆ ਤੇ ਮਕਾਨ ਦੀਆਂ ਚਾਬੀਆਂ ਜੇਬ ਵਿਚ ਪਾ ਲਈਆਂ। ਬੂਹੇ ਅੱਗੇ ਕੁੜੀਆਂ ਨਾਲ ਖੇਡਦੀ ਲਾਜ ਟਾਂਗੇ ਵਿਚ ਬੈਠੀ ਬੇ-ਬਸ ਭੂਆ ਵਲ ਤੇ ਭੂਆ ਹੰਝੂਆਂ-ਭਰੀਆਂ ਅੱਖਾਂ ਨਾਲ ਵੇਖ ਰਹੀ ਸੀ। ਟਾਂਗਾ ਨਜਰੋਂ ਉਹਲੇ ਹੋ ਗਿਆ।

੪.

"ਭਰਾ ਜੀ, ਲਾਜ ਦਾ ਕੀ ਬਣਿਆ ?"

"ਵੀਰਾਂ, ਅਸੀਂ ਤੇ ਤੇਰੇ ਪਾਸ ਅਮਾਨਤ ਛਡ ਆਏ ਸਾ।"

ਇਕ ਸਾਲ ਤੇ ਦੋ ਮਹੀਨੇ ਗੁਜ਼ਰ ਜਾਣ ਪਿਛੋਂ ਸੈਂਟਰਲ ਜੇਲ੍ਹ ਮੁਲਤਾਨ ਦੇ ਮੁਲਾਕਾਤ

ਵਾਲੇ ਕਮਰੇ ਵਿਚ ਭੈਣ ਵੀਰਾਂ ਵਾਲੀ ਦਾ ਇਹ ਇਕ ਸੁਆਲ ਤੇ ਭਰਾ ਕਿਸ਼ਨ ਸਿੰਘ ਦਾ ਇਹ ਜਵਾਬ, ਬਸ ਕੁਲ ਦੋ ਹੀ ਗੱਲਾਂ ਸਨ ਜੋ ਉਨ੍ਹਾਂ ਇਕ ਘੰਟੇ ਦੀ ਮੁਲਾਕਾਤ ਵਿਚ ਕੀਤੀਆਂ। ਇਨ੍ਹਾਂ ਦੋਹਾਂ ਗੱਲਾਂ ਪਿਛੋਂ ਦੁਵੱਲੀ ਚੁੱਪ ਤੇ ਕਿਸੇ ਵੇਲੇ ਤਰ ਅੱਖਾਂ ਨਾਲ ਇਕ ਦੂਜੇ ਵਲ ਤੱਕਣਾ। ਦਿਲ ਦੀਆਂ ਗੱਲਾਂ ਹਨ, ਜਿਨ੍ਹਾਂ ਨੂੰ ਬੇ-ਜ਼ਬਾਨੀ ਦੀ ਜ਼ਬਾਨ ਦਾ ਕੋਈ ਪੰਡਤ ਹੀ ਦਸ ਸਕਦਾ ਹੈ : ਮੁਲਾਕਾਤ ਕਰਵਾਉਣ ਵਾਲੇ ਅਫ਼ਸਰ ਨੇ ਵਕਤ ਖ਼ਤਮ ਹੋ ਜਾਣ ਦੀ ਘੰਟੀ ਵਜਾਈ। ਦੋਵੇਂ ਭੈਣ-ਭਰਾ ਚੁੱਪ ਚੁਪੀਤੇ ਇਕ ਦੂਜੇ ਨੂੰ ਵੇਖਦੇ ਅੱਡ ਹੋ ਗਏ। ਮਾਂ ਪਿਉ ਜਾਈ ਨਾਲ ਆਖ਼ਰੀ ਮਿਲਣੀ ਹੈ, ਕਿਸ਼ਨ ਸਿੰਘ ਨੂੰ ਇਸ ਗੱਲ ਦਾ ਕੀ ਪਤਾ ਸੀ।

ਜੇਲ੍ਹਾਂ ਵਿਚ ਕੈਦੀਆਂ ਦੀ ਆਵਾਜਾਈ ਲਗੀ ਰਹਿੰਦੀ ਹੈ। ਕਿਸ਼ਨ ਸਿੰਘ ਨੂੰ ਇਹ ਤਾਂ ਪਤਾ ਲਗ ਚੁਕਾ ਹੈ ਕਿ ਲਾਜ ਹੁਣ ਲਾਹੌਰ ਤਪਦਿਕ ਦੇ ਹਸਪਤਾਲ ਵਿਚ ਹੈ, ਪਰ ਵੀਰਾਂ ਵਾਲੀ ਉਸ ਨਾਲੋਂ ਵੀ ਸਖ਼ਤ ਕੈਦ ਵਿਚ ਹੈ, ਕਿਸਨ ਸਿੰਘ ਨੂੰ ਇਹ ਗੱਲ ਕਿਸੇ ਨਹੀਂ ਸੀ ਦਸੀ। ਛਾਉਣੀ ਵਿਚ ਤਾਂ ਪੰਖੇਰੂ ਪਰ ਨਹੀਂ ਸੀ ਮਾਰ ਸਕਦਾ, ਬਾਗ਼ੀ ਭਰਾ-ਭਰਜਾਈ ਤੇ ਬਾਗ਼ੀਆ ਦੀ ਧੀ ਬਾਬਤ ਵੀਰਾ ਨੂੰ ਕੌਣ ਖ਼ਬਰ ਦਸਦਾ ! ਵੀਰਾਂ ਵਾਲੀ ਮੁਲਾਕਾਤ ਲਈ ਜੇਲ੍ਹ ਤਕ ਕਿਵੇਂ ਪੁਜ ਗਈ, ਇਸ ਭੇਦ ਦਾ ਅੱਜ ਤਕ ਕਿਸੇ ਨੂੰ ਪਤਾ ਨਹੀਂ ਲਗ ਸਕਿਆ। ਉਸ ਨੇ ਆਪਣੀ ਜਾਨ ਖ਼ਤਰੇ ਵਿਚ ਪਾਈ, ਆਪਣੇ ਪਤੀ ਹੁਸ਼ਨਾਕ ਸਿੰਘ ਤੋਂ ਇਹ ਭੇਦ ਲੁਕਾਣ ਵਿਚ ਉਸ ਨੂੰ ਸਫ਼ਲਤਾ ਹੋਈ, ਪਰ ਭਰਾ ਦੀ ਅਮਾਨਤ ਵਿਚ ਮਜਬੂਰਨ ਖ਼ਿਆਨਤ ਹੋ ਜਾਣ ਦਾ ਸਦਮਾ ਉਹ ਨਾ ਸਹਾਰ ਸਕੀ।

ਹੁਸ਼ਨਾਕ ਸਿੰਘ ਨੇ ਅਸਲ ਮਰਜ ਵਲ ਤਾਂ ਧਿਆਨ ਨਾ ਕੀਤਾ, ਹੋਰ ਦੁਆਈਆ ਕੀ ਸੁਆਰਨਾ ਸੀ !

ਸਰਨ ਕੌਰ ਦੀ ਕੈਦ ਪੂਰੀ ਹੋ ਗਈ। ਵੀਰਾਂ ਵਾਲੀ ਨੇ ਅਮਾਨਤ ਵਿਚ ਖ਼ਿਆਨਤ ਦੀ ਦੋਸ਼ਣ ਹੋ ਕੇ ਭਰਜਾਈ ਸਾਹਮਣੇ ਪੇਸ਼ ਹੋਣ ਤੋਂ ਪਹਿਲਾਂ ਹੀ ਸਦੀਵੀ ਰਿਹਾਈ ਪਾ ਲਈ।

ਸਰਨ ਕੌਰ ਸਿਧੀ ਲਾਹੌਰ ਹਸਪਤਾਲ ਵਿਚ ਪੁਜੀ। ਵੱਡਾ ਦਰਵਾਜਾ ਬੰਦ ਸੀ। ਦਰਬਾਨ ਨੇ ਕਿਹਾ, "ਇਹ ਮਰੀਜ਼ਾਂ ਦੇ ਆਰਾਮ ਦਾ ਵਕਤ ਹੈ, ਇਸ ਵੇਲੇ ਅੰਦਰ ਜਾਣਾ ਮਨ੍ਹਾਂ ਹੈ।" ਦਰਵਾਜ਼ੇ ਦੀ ਖੱਬੀ ਨੁੱਕਰ ਵਿਚ ਭੰਗੀਆਂ ਦਾ ਘਰ ਸੀ। ਓਪਰੀ ਜਿਹੀ ਖੱਦਰ-ਪੋਸ਼ ਜਨਾਨੀ ਨੂੰ ਵੇਖ ਕੇ ਜਮਾਂਦਾਰਨ ਨੇੜੇ ਆ ਗਈ। ਉਸ ਨੇ ਪੁੱਛਿਆ, "ਤੁਸੀਂ ਕਿਸ ਨੂੰ ਮਿਲਣਾ ਹੈ ?

ਸਰਨ ਕੌਰ ਚਾਹੁੰਦੀ ਹੀ ਸੀ ਕਿ ਉਸ ਤੇ ਕੋਈ ਸੁਆਲ ਕਰੇ।

ਉਸ ਨੇ ਕਿਹਾ, "ਮੇਰੀ ਲੜਕੀ ਇਥੇ ਬੀਮਾਰ ਹੈ, ਲਾਜ।"

ਜਮਾਂਦਾਰਨ ਨੇ ਵਾਰਡ ਦੇ ਕਮਰੇ ਦਾ ਨੰਬਰ ਪੁੱਛਿਆ ਤੇ ਨਾਲ ਹੀ ਕਿਹਾ, "ਅਸਾਂ ਤੇ ਇਸ ਨਾਂ ਦੀ ਕੋਈ ਬੀਮਾਰ ਨਹੀਂ ਸੁਣੀ, ਮੈਂ ਰੋਜ਼ ਹਰ ਇਕ ਵਾਰਡ ਵਿਚ ਸਫ਼ਾਈ ਲਈ ਜਾਂਦੀ ਹਾਂ।"

ਸ਼ਰਨ ਕੌਰ ਨੇ ਕਿਹਾ, "ਮੈਨੂੰ ਤਾਂ ਵਾਰਡ ਦਾ ਪਤਾ ਨਹੀਂ, ਨਾ ਹੀ ਕਮਰੇ ਦੇ ਨੰਬਰ ਦਾ ਪਤਾ ਹੈ, ਸੁਣਿਆ ਹੈ ਕਿ ਮੇਰੀ ਲਾਜ ਇਸ ਹਸਪਤਾਲ ਵਿਚ ਹੈ।"

"ਸੁਣਿਆ ਹੈ ? ਤੁਸਾ ਆਪ ਉਸ ਨੂੰ ਇਥੇ ਦਾਖ਼ਲ ਨਹੀਂ ਸੀ ਕਰਾਇਆ ?" ਜਮਾਦਾਰਨੀ ਨੇ ਹੈਰਾਨ ਹੋ ਕੇ ਪੁੱਛਿਆ।

"ਨਹੀਂ, ਅਸੀਂ ਜੇਲ੍ਹ ਵਿਚ ਸਾਂ, ਪਿਛੋਂ ਹੀ ਉਹ ਬੀਮਾਰ ਹੋ ਗਈ।"

"ਉਹੀ ਬਾਗੀ ਦੀ ਧੀ ਹੋਵੇਗੀ।" ਜੇਲ੍ਹ ਦਾ ਨਾਮ ਸੁਣ ਕੇ ਜਮਾਂਦਾਰਨੀ ਨੇ ਕਿਹਾ, "ਇਥੇ ਉਸ ਦੇ ਲਾਜ ਨਾਮ ਦਾ ਕਿਸੇ ਨੂੰ ਪਤਾ ਨਹੀਂ, ਪਤਲੀ, ਗੋਰੀ ਜਿਹੀ, ਬਾਰਾ ਤੇਰਾ ਸਾਲਾਂ ਦੀ ਕੁੜੀ ਹੈ। ਬੜੀਆ ਮਿੱਠੀਆਂ ਗੱਲਾਂ ਕਰਦੀ ਹੈ। ਉਸ ਦੀਆਂ ਗੱਲਾ ਸੁਣ ਕੇ ਕਦੇ ਹਾਸਾ ਆ ਜਾਦਾ ਹੈ, ਕਦੇ ਰੋਣਾ। ਉਹ ਆਪਣੀ ਭੂਆ ਪਾਸ ਸੀ ?"

ਸ਼ਰਨ ਕੌਰ ਨੇ ਹਾ ਵਿਚ ਸਿਰ ਹਿਲਾਇਆ।

"ਬਸ ਉਹੋ ਹੈ। ਜਦ ਉਹ ਪਹਿਲਾ ਇਥੇ ਆਈ ਤਾਂ ਉਸ ਨੇ ਕਿਸੇ ਕੁੜੀ ਤੋਂ ਪੁੱਛਿਆ, ਬਾਗੀ ਕਿਸ ਨੂੰ ਆਖਦੇ ਹਨ, ਤੇ ਫਿਰ ਆਪ ਹੀ ਦਸਿਆ ਕਿ ਮੇਰਾ ਫੁੱਫੜ ਮੇਰੀ ਭੂਆ ਨੂੰ ਆਖਦਾ ਸੀ, ਤੂੰ ਬਾਗੀਆ ਦੀ ਧੀ ਨੂੰ ਘਰ ਕਿਉਂ ਲਿਆਂਦਾ। ਉਸੇ ਦਿਨ ਤੋਂ ਉਸ ਦਾ ਨਾਮ ਬਾਗੀ ਦੀ ਧੀ ਪੈ ਗਿਆ। ਜਦ ਵੀ ਡਾਕਟਰ ਆਉਂਦਾ ਹੈ, ਉਹ ਆਖਦੀ ਹੈ, ਮੈਨੂੰ ਮੇਰੇ ਪਿਤਾ ਜੀ ਤੇ ਮਾਤਾ ਜੀ ਪਾਸ ਜੇਲ੍ਹ ਵਿਚ ਲੈ ਚਲੋ। ਡਾਕਟਰ ਸੁਣ ਕੇ ਹੱਸ ਛੱਡਦਾ ਹੈ।"

ਜਮਾਂਦਾਰਨੀ ਦੀ ਗੱਲ ਸ਼ਰਨ ਕੌਰ ਬੁੱਤ ਬਣੀ ਸੁਣਦੀ ਗਈ।

ਜਮਾਂਦਾਰਨੀ ਨੇ ਪੁੱਛਿਆ, "ਸਰਦਾਰ ਜੀ ਨਹੀਂ ਆਏ ?"

"ਉਨ੍ਹਾ ਦੀ ਕੈਦ ਤਾ ਅਜੇ ਅੱਧੀ ਵੀ ਨਹੀਂ ਗੁਜਰੀ। ਉਨ੍ਹਾਂ ਨੂੰ ਤਿੰਨ ਸਾਲ ਦੀ ਕੈਦ ਹੋਈ ਸੀ।"

ਸ਼ਰਨ ਕੌਰ ਦੀ ਗੱਲ ਸੁਣ ਕੇ ਜਮਾਂਦਾਰਨੀ ਨੇ ਠੰਢਾ ਹਉਕਾ ਲਿਆ ਤੇ ਕਿਹਾ, "ਕੁੜੀ ਬੜੀ ਸਿਆਣੀ ਹੈ, ਦਸਦੀ ਹੈ ਕਿ ਮੇਰਾ ਫੁੱਫੜ ਭੂਆ ਨੂੰ ਲੈ ਕੇ ਚਲਾ ਗਿਆ। ਮੈਂ ਬਾਹਰ ਬੂਹੇ ਅੱਗੇ ਬੈਠੀ ਸਰਦਲ ਤੇ ਹੀ ਸੌਂ ਗਈ। ਸਰਦੀ ਨਾਲ ਮੈਨੂੰ ਤਾਪ ਚੜ੍ਹ ਗਿਆ। ਫਿਰ ਮੇਰੇ ਪਿਤਾ ਜੀ ਦਾ ਇਕ ਦੋਸਤ ਮੈਨੂੰ ਆਪਣੇ ਘਰ ਲੈ ਗਿਆ। ਜਦ ਮੈਂ ਬਹੁਤ ਬੀਮਾਰ ਹੋ ਗਈ ਤਾਂ ਉਹ ਇਥੇ ਛੱਡ ਗਏ। ਮੈਂ ਬਥੇਰਾ ਕਿਹਾ ਮੈਨੂੰ ਜੇਲ੍ਹ ਲੈ ਚਲੋ, ਪਰ ਉਹ ਨਹੀਂ ਲੈ ਗਏ।"

ਏਨੀ ਗੱਲ ਦਸਣ ਪਿਛੋਂ ਜਮਾਂਦਾਰਨੀ ਨੇ ਕਿਹਾ, "ਹੁਣ ਤੇ ਜੀ ਉਹ ਤੁਹਾਨੂੰ ਹੀ ਉਡੀਕਦੀ ਹੈ।"

ਜਮਾਦਾਰਨੀ ਦੇ ਆਖ਼ਰੀ ਫ਼ਿਕਰੇ ਦਾ ਭਾਵ ਸ਼ਰਨ ਕੌਰ ਸਮਝ ਗਈ ਸੀ। ਲਾਜ ਦੇ ਕਮਰੇ ਵਿਚ ਪੁਜਣ ਤਕ ਉਸ ਦੇ ਸਾਰੇ ਅੱਥਰੂ ਵਗ ਚੁਕੇ ਸਨ। ਆਪਣੀ ਮਾਤਾ ਨੂੰ ਵੇਖ ਕੇ ਲਾਜ ਦੀਆਂ ਅੱਖਾਂ ਅੱੜੀਆ ਗਈਆਂ। ਸਵੇਰ ਦੇ ਦੀਵੇ ਦੀ ਇਹ ਆਖ਼ਰੀ ਝਲਕ ਸੀ।

## ਖ਼ੁਦਾ ਦਾ ਘਰ

ਜਸਵੰਤ ਸਿੰਘ ਨੇ ਬੂਹੇ ਦੀਆਂ ਖੁਲ੍ਹੀਆਂ ਝੀਤਾਂ ਵਿਚੋਂ ਸੀਤਾ ਦਾ ਲਹੂ ਭਰਿਆ ਦੁਪੱਟਾ ਕ੍ਰਿਪਾਨ ਦੀ ਨੋਕ ਨਾਲ ਬਾਹਰ ਸੁਟ ਕੇ ਆਖਿਆ, "ਅਸੀਂ ਸਿੱਖ ਲੜਨਾ ਵੀ ਜਾਣਦੇ ਹਾਂ ਤੇ ਮਰਨਾ ਵੀ, ਹੁਣ ਕੋਈ ਜੀਉਂਦਾ ਤੁਹਾਡੇ ਹੱਥ ਆਇਆ ਤੇ ਤਾਂ ਹੀ ਤੁਸੀਂ ਮੁਸਲਮਾਨ ਬਣਾਉਗੇ ਨਾ।"

"ਕੀ ਇਸਲਾਮ ਮਾੜਾ ਮਜ਼ਹਬ ਹੈ?"

ਇਹ ਆਵਾਜ਼ ਸੁਣ ਕੇ ਜਸਵੰਤ ਸਿੰਘ ਨੇ ਕਿਹਾ, "ਨਹੀਂ ਮਾੜਾ ਤੇ ਨਹੀਂ. ਪਰ ਹੁਣ ਤੁਸੀਂ ਕੀ ਸਾਬਤ ਕਰ ਰਹੇ ਹੋ? ਜੇ ਮੁਸਲਮਾਨਾ ਦਾ ਕੰਮ ਗੁਆਂਢੀਆਂ ਨੂੰ ਲੁਟਣਾ ਤੇ ਕਤਲ ਕਰਨਾ ਹੀ ਹੈ, ਤਾਂ ਫਿਰ ਇਸਲਾਮ ਦੀ ਚੰਗਿਆਈ ਨੂੰ ਲੋਕਾਂ ਨੇ ਕਿਥੋਂ ਜਾਚਣਾ ਹੈ।"

"ਠੇਕੇਦਾਰਾ, ਆ ਜਾ ਟੱਬਰ ਸਮੇਤ ਬੂਹਿਉਂ ਬਾਹਰ, ਨਾ ਬੁਰਾ ਮੰਗ ਆਪਣੀ ਜਵਾਨੀ ਤੇ ਨਿੱਕੇ ਨਿੱਕੇ ਬਾਲ ਬੱਚੇ ਦਾ, ਮਸੀਤੇ ਚਲ ਕੇ ਅਜੇ ਤੁਸਾਂ ਸਿਰਫ਼ ਆਖ ਹੀ ਦੇਣਾ ਹੈ, 'ਮੁਸਲਮਾਨ ਹੋਏ' ਹੋਰ ਅਜੇ ਕੁਝ ਨਹੀਂ ਕਰਨਾ, ਵਕਤ ਟਪਾਉ।"

ਇਹ ਜਾਣੂ ਆਵਾਜ਼ ਸੀ, ਜਸਵੰਤ ਸਿੰਘ ਅਜੇ ਕੁਝ ਜੁਆਬ ਨਹੀਂ ਸੀ ਦੇ ਸਕਿਆ, ਕਿ ਫਿਰ ਉਸੇ ਪਛਾਣੀ ਹੋਈ ਜ਼ਬਾਨ ਚੋਂ ਨਿਕਲਿਆ, "ਕੋਲੀਆਂ, ਗੰਗਾਵਾਲਾ, ਬਲੋਲ, ਝਾਣ, ਸੰਗਰਾਲ, ਮਜਾਹਦ, ਸਰੋਬਾ, ਤਤਰਾਲ, ਚਕਬੇਲੀ ਵਗੈਰਾ ਸਾਰਿਆਂ ਗਿਰਾਵਾਂ ਨੇ ਇਸਲਾਮ ਮੰਨ ਲਿਆ ਹੈ, ਤੁਸੀਂ ਮਰੀ ਕੇ ਸਾਡੇ ਸਿਰ ਗੁਨਾਹ ਨਾ ਚੜ੍ਹਾਉ, ਤੂੰ ਤੇ ਬੜਾ ਸਿਆਣਾ ਬੰਦਾ ਸੈਂ, ਕਿਉਂ ਟਬਰੇ ਨਾ ਘਾਤ ਕਰਵੈਨੈਂ।"

"ਅਸਲੀ ਇਸਲਾਮ ਤਾ ਮੈਂ ਮੰਨਿਆਂ ਹੀ ਹੋਇਆ ਏ, ਸਿਖੀ ਤੇ ਇਸਲਾਮ ਵਿਚ ਮੈਂ ਕੋਈ ਫ਼ਰਕ ਨਹੀਂ ਸਮਝਦਾ, ਪਰ ਹੇ ਇਸਲਾਮ ਤਾਂ ਮੈਂ ਨਹੀਂ ਮੰਨਦਾ, ਨੂਰਿਆ, ਜਿਹੜਾ ਤੁਸੀਂ ਵਖਾ ਰਹੇ ਹੋ।"

ਜਸਵੰਤ ਸਿੰਘ ਠੇਕੇਦਾਰ, ਮਾਸਟਰ ਸੰਤ ਸਿੰਘ ਉਸ ਦਾ ਵਡਾ ਭਰਾ, ਡਾ. ਭਗਤ ਸਿੰਘ ਉਸ ਦਾ ਭਤੀਜਾ, ਸੋਹਣ ਸਿੰਘ ਉਸ ਦਾ ਨਿੱਕਾ ਭਰਾ, ਰੁਕਮਨ ਦਈ ਉਸ ਦੀ ਮਾਤਾ, ਸੀਤਾ ਉਸ ਦੀ ਵਹੁਟੀ ਤੇ ਸਾਰਿਆਂ ਦੇ ਟੱਬਰ, ਨਾਲ ਬੱਚੇ ਸਾਰੇ ਮਿਲਾ ਕੇ ਕੋਈ ਪੈਂਤੀ ਜੀਅ ਢੇਰੀ ਪਿੰਡ ਦੇ ਇਕ ਮੁਸਲਮਾਨ ਹਯਾਤ ਮੁਹੰਮਦ ਦੇ ਕੱਚੇ ਜਿਹੇ ਮਕਾਨ ਵਿਚ ਡੱਕੇ ਹੋਏ ਹਨ। ਮਕਾਨ ਨੂੰ ਹਥਿਆਰ ਬੰਦ ਮਜਮੇਂ ਨੇ ਘੇਰਿਆ ਹੋਇਆ ਹੈ। ਇਸ ਮਕਾਨ

ਵਿਚ ਬੰਦ ਹੋਣ ਤੋਂ ਪਹਿਲਾਂ ਇਹ ਆਪਣੇ ਮਕਾਨਾਂ ਨੂੰ ਸੜਦਿਆਂ ਵੇਖ ਆਏ ਹਨ। ਇਹ ਕੱਚਾ ਮਕਾਨ ਹਯਾਤ ਮੁਹੰਮਦ ਦੀ ਹਵੇਲੀ ਹੈ। ਹਯਾਤ ਮੁਹੰਮਦ, ਜਸਵੰਤ ਸਿੰਘ ਨੂੰ ਬਾਂਹ ਪਾ ਕੇ ਲੈ ਆਇਆ ਸੀ ਤੇ ਆਖਦਾ ਸੀ, "ਮੈਂਡੀ ਲਾਸ਼ ਤੇ ਪੈਰ ਧਰ ਕੇ ਹੀ ਤੁਸਾਂਹ ਨੇ ਵਾਲ ਵਲ ਕੋਈ ਤਕਸੀ।" ਮਾ. ਸੰਤ ਸਿੰਘ ਦੇ ਪਾਸ ਘਰ ਵਿਚ ਜਿਹੜਾ ਕੋਈ ਨਕਦ ਰੁਪਿਆ ਜਾਂ ਗਹਿਣਾ ਗੱਟਾ ਸੀ, ਉਸ ਨੇ ਆਪਣੇ ਮਿਤ੍ਰ ਨੂਰ ਮੁਹੰਮਦ ਦੇ ਹੱਥ ਅਮਾਨਤ ਫੜਾ ਦਿਤਾ ਸੀ। ਜਸਵੰਤ ਸਿੰਘ ਨੇ ਉਸੇ ਵੇਲੇ ਮਾ: ਸੰਤ ਸਿੰਘ ਨੂੰ ਆਖ ਦਿਤਾ ਸੀ, "ਇਹ ਅਮਾਨਤ ਸਾਡੀ ਮੌਤ ਦਾ ਵਧੀਕ ਕਾਰਨ ਬਣੇਗੀ।"

ਨੂਰੇ ਨੇ ਇਕ ਵਾਰੀ ਫਿਰ ਸਾਰੇ ਮਜਮੇ ਨੂੰ ਸੁਣਾ ਕੇ ਕਿਹਾ, "ਠੇਕੇਦਾਰਾ, ਤੂੰ ਤੇ ਤੈਂਡਾ ਟੱਬਰ ਹੀ ਨਹੀਂ ਮਰੀਣਾ, ਇਹ ਮੁਲਖੱਈਆ ਮੈਂਡਾ ਵੀ ਜਣ-ਬੱਚਾ-ਘਾਣੀ ਕਰੇਸੀ। ਇਹ ਲੋਕ ਅਖੇਂਦੇ ਨੇ ਨਿਕੇ ਨਿਕੇ ਗਿਰਾਂ ਤਾ ਮਾਰੇ ਮੰਨ ਗਏ ਹਨ, ਪਰ ਚੌਂਤਰਾ, ਅਧਵਾਲ ਚੱਕਰੀ ਤੇ ਪੜਿਆਲ ਵਡੇ ਗਿਰਾਂ ਅੜੇ ਪਏ ਹਨ, ਜੇ ਢੇਰੀ ਦਾ ਇਹ ਠੇਕੇਦਾਰ ਮੰਨ ਜਾਵੇ ਤਾ ਬਸ ਸਾਰਾ ਸੁਅ ਹਿੱਕਾ ਕੌਮ ਹੋ ਜਾਸੀ।"

ਜਸਵੰਤ ਸਿੰਘ ਨੇ ਕੋਈ ਗੱਲ ਕੀਤੀ, ਪਰ ਉਸ ਦੀ ਆਵਾਜ਼ ਬੱਚਿਆਂ ਦੇ ਚੀਕ ਚਹਾੜੇ ਵਿਚ ਗੁਆਚ ਗਈ। ਸੰਤ ਸਿੰਘ ਤੇ ਭਗਤ ਸਿੰਘ ਨੇ ਬੱਚਿਆ ਦੇ ਗਲਿਆਂ ਤੇ ਕ੍ਰਿਪਾਨਾਂ ਫੇਰਨੀਆਂ ਸ਼ੁਰੂ ਕਰ ਦਿਤੀਆ। ਜਸਵੰਤ ਸਿੰਘ ਨੇ ਫਿਰ ਇਕ ਕੁੜੀ ਦੀ ਲਹੂ ਭਰੀ ਚੁੰਨੀ ਬੂਹੇ ਦੀਆ ਝੀਤਾਂ 'ਚੋਂ ਬਾਹਰ ਸੁਟੀ, ਤੇ ਨਾਲ ਹੀ ਆਪਣੇ ਭਤੀਜੇ ਤੇ ਭਰਾ ਨੂੰ ਰੋਕਿਆ, ਜਸਵੰਤ ਸਿੰਘ ਇਸ ਤਰ੍ਹਾ ਛੇਤੀ ਵਿਚ ਬੱਚਿਆ ਨੂੰ ਮਾਰ ਮੁਕਾਣ ਦਾ ਹਾਮੀ ਨਹੀਂ, ਪਰ ਸੰਤ ਸਿੰਘ ਤੇ ਉਸ ਦਾ ਪੁਤਰ ਭਗਤ ਸਿੰਘ ਦੋਵੇਂ ਬੜੇ ਜਹਿਰੀਲੇ ਤੇ ਗੁਸੈਲ ਹਨ। ਅਖੀਰ ਫੈਸਲਾ ਹੋਇਆ ਕਿ ਸਿਆਣੇ ਬੱਚਿਆ ਚੋਂ ਜਿਹੜਾ ਆਪ ਮਰਨਾ ਚਾਹੇ, ਉਸ ਨੂੰ ਬੇਸ਼ਕ ਪਾਰ ਬੁਲਾ ਦਿਤਾ ਜਾਵੇ, ਇਸ ਸਮੇਂ ਸਭ ਨੇ ਹੀ ਮਰਨ ਦੀ ਇੱਛਾ ਪਰਗਟ ਕੀਤੀ। ਲਹੂ ਲਿਬੜੀ ਚੁੰਨੀ ਵੇਖ ਕੇ ਜੋਸ਼ ਵਿਚ ਆਏ ਹੋਏ ਮਜਮੇ ਦੇ ਵਤੀਰੇ ਵਿਚ ਤਾ ਕੋਈ ਫਰਕ ਨਾ ਆਇਆ, ਪਰ ਢੇਰੀ ਦੇ ਮੁਸਲਮਾਨ ਕੁਝ ਸੋਚੀਂ ਪੈ ਗਏ, ਕੁਝ ਤੇ ਵਿਚੋਂ ਖਿਸਕ ਵੀ ਗਏ।

ਢੇਰੀ ਦੇ ਮੁਨਸ਼ੀ ਨਵਾਬ ਖਾਨ ਨੇ ਸਾਰੇ ਮਜਮੇਂ ਨੂੰ ਸੰਬੋਧਨ ਕਰਕੇ ਕਿਹਾ' "ਮੈਂ ਇਸ ਠੇਕੇਦਾਰੇ ਆ ਚਿਰੋਕਾ ਜਾਣਨਾ, ਇਸ ਵਿਚ ਤਅਸਬੇ ਦੀ ਕੋਈ ਗੱਲ ਨਹੀਂ, ਇਹ ਆਪ ਸਾਡੀਆਂ ਮਸੀਤਾ ਵਿਚ ਜਾ ਜਾ ਕੇ ਵਾਹਜ ਕਰੇਂਦਾ ਸੀ ਕਿ ਸਾਰੇ ਹਿਕੋ ਰੱਬ ਨੇ ਬੰਦੇ ਆ, ਇਤਫਾਕੇ ਨਾਲ ਰਹੀਏ। ਜੁਲੋ ਅਗਲੇ ਗਿਰਾਂ ਜੁਲੀਏ, ਇਹ ਮੈਂਡੇ ਜਿਮੇਂ ਆਏ, ਮੈਂ ਮੁੜ ਕੇ ਸੰਭਾਲ ਘਿਨਸਾ।"

"ਛੋੜੋ ਇਨ੍ਹਾਂ ਸੂਰਾ ਦੀਆਂ ਗੱਲਾ," ਮੁਨਸ਼ੀ ਦੀਆਂ ਗੱਲਾ ਸੁਣ ਕੇ ਮਜਮੇਂ ਵਿਚੋਂ

ਇਕ ਆਦਮੀ ਨੇ ਕਿਹਾ। ਇਸ ਦੇ ਹੱਥ ਵਿਚ ਲੰਮਾਂ ਸਾਰਾ ਨੇਜ਼ਾ ਸੀ, ਉਹ ਬਾਕੀਆਂ ਨੂੰ ਵੰਗਾਰਦਾ ਕੋਠੇ ਤੇ ਚੜ੍ਹ ਗਿਆ, ਉਸ ਦੇ ਪਿਛੇ ਹੋਰ ਵੀ ਆਦਮੀ ਛੱਤ ਤੇ ਪੁਜ ਗਏ ਤੇ ਸਾਰਿਆਂ ਨੇ ਮਿਲ ਕੇ ਛੱਤ ਪੁਟਣੀ ਸ਼ੁਰੂ ਕਰ ਦਿਤੀ। ਮਜਮੇਂ ਵਿਚੋਂ ਇਕ ਹੋਰ ਆਦਮੀ ਜਿਹੜਾ ਲਿਬਾਸ ਤੋਂ ਬੜਾ ਨਿਮਾਜ਼ੀ ਤੇ ਮੌਲਵੀ ਜਿਹਾ ਜਾਪਦਾ ਸੀ, ਦਰਵਾਜ਼ੇ ਦੇ ਨੇੜੇ ਆਇਆ। ਜਸਵੰਤ ਸਿੰਘ ਉਸ ਵੇਲੇ ਝੀਤਾਂ ਵਿਚੋਂ ਝਾਕ ਰਿਹਾ ਸੀ। ਇਸ ਆਦਮੀ ਨੇ ਅੰਦਰ ਵਲ ਝਾਕ ਕੇ ਕਿਹਾ, "ਸਰਦਾਰ ਜੀ, ਤੁਸੀਂ ਕਿਉਂ ਰੱਬ ਦੇ ਜੀਆਂ ਨੂੰ ਕੋਹ-ਕੋਹ ਕੇ ਸੁਟੇਨੇਂ ਪਏ ਹੋ, ਖ਼ਬਰੇ ਇਨ੍ਹਾਂ ਜਾਤਕਾਂ ਜਾਤਕੜੀਆ ਵਿਚ ਕਿਸ ਦੀਆਂ ਰੂਹਾ ਬੈਠੀਆਂ ਹੋਣ।"

ਮੌਲਵੀ ਦੀ ਗੱਲ ਸੁਣ ਕੇ ਜਸਵੰਤ ਸਿੰਘ ਨੇ ਗੰਭੀਰ ਜਿਹਾ ਹਾਸਾ ਹੱਸਦਿਆਂ ਕਿਹਾ, "ਤੁਸੀਂ ਇਹ ਨੇਜ਼ੇ, ਟਕੂਏ ਤੇ ਦੋ ਨਾਲੀਆ ਕਿਸ ਵਾਸਤੇ ਚੁਕੀ ਫਿਰਦੇ ਹੋ ? ਜਿਨ੍ਹਾਂ ਤੇ ਇਹ ਚਲਾ ਰਹੇ ਹੋ, ਰੱਬ ਦੇ ਜੀਅ ਨਹੀਂ ?"

"ਖ਼ੁਦਾ ਦੀ ਕਸਮ ਮੈਂਡੇ ਹਥ ਵਿਚ ਕਾਈ ਸੈ ਨਹੀਂ, ਮੈਂ ਤੇ ਹਿਕੋ ਗਲਾਂ ਕਾਣ ਫਿਰਨਾਂ ਵਤਨਾਂ ਕਿ ਰਸੂਲ ਅਲਾ ਨੀ ਉਮੱਤ ਵਧੇ," ਮੌਲਵੀ ਨੇ ਆਪਣੇ ਦੋਵੇਂ ਹੱਥ ਛੰਡ ਕੇ ਕਿਹਾ।

"ਇਹ ਚੰਗਾ ਤ੍ਰੀਕਾ ਏ ਉੱਮਤ ਵਧਾਣ ਦਾ," ਜਸਵੰਤ ਸਿੰਘ ਦੀ ਗੱਲ ਸੁਣ ਕੇ ਮੌਲਵੀ ਨੇ ਹੌਲੇ ਜਿਹੇ ਕਿਹਾ, "ਹੈ ਤੇ ਥੋੜੇ ਆਪਣੇ ਹੀ ਵਤਨੀ ਆਪਣੇ ਦੁਖ ਪਏ ਕਢੇਨੇ ਨ ਤੇ ਅਖੇਂਦੇ ਨ ਅਸੀਂ ਬਿਹਾਰ ਦਾ ਬਦਲਾ ਮੁਕੈਸਾਂ, ਖ਼ੁਦਾ ਜਾਣੇ ਅਸਾਂਕੂੰ ਤੇ ਕਾਈ ਖਬਰ ਹੀ ਨਹੀਂ ਬਿਹਾਰ ਕਿਥੇ ਕੁ ਹੈ।"

"ਫੇਰ ਤੁਸੀਂ ਆਪਣੇ ਹਮ ਮਜ਼ਹਬਾਂ ਨੂੰ ਵਾਹਜ ਕਰੋ, ਅਸੀਂ ਤੇ ਕਿਸੇ ਨੂੰ ਕੁਝ ਨਹੀਂ ਆਖਦੇ।" ਜਸਵੰਤ ਸਿੰਘ ਦੀ ਗੱਲ ਸੁਣ ਕੇ ਮੌਲਵੀ ਫਿਰ ਬੋਲਿਆ, "ਮੈਂਡਾ ਕੰਮ ਤੇ ਹਿੱਕਾ ਹਾਈ, ਜਿਹੜਾ ਖ਼ੁਦਾ ਦੇ ਘਰ ਵਿਚ ਆਪਣੀ ਖੁਸ਼ੀ ਨਾਲ ਅਖੇਂਦੈ, ਉਸਾਂ ਰਸੂਲ ਦਾ ਕਲਮਾ ਪੜ੍ਹਾ ਦੇਣਾ, ਹੋਰ ਸਾਡਾ ਕਿਸੇ ਕੰਮ ਕਾਣ ਵਾਸਤਾ ਨਹੀਂ, ਅਸੀਂ ਤੇ ਆਪਣਾ ਘਰ ਬਾਰ ਛੋੜ ਕੇ ਮੀਆਂ ਵਾਲੀ ਤੋਂ ਇਸੇ ਨੇਕ ਕੰਮੇ ਕਾਣ ਨੱਸੇ ਹਾ।"

"ਖ਼ੁਦਾ ਦਾ ਘਰ ਤੁਸੀਂ ਕਿਸ ਨੂੰ ਆਖਦੇ ਹੋ ?" ਜਸਵੰਤ ਸਿੰਘ ਦਾ ਸੁਆਲ ਸੁਣ ਕੇ ਮੌਲਵੀ ਪਹਿਲਾਂ ਤਾਂ ਕੁਝ ਸੋਚੀਂ ਪੈ ਗਿਆ, ਫਿਰ ਆਖਣ ਲਗਾ, "ਜਿਥੇ ਜਮਾਤ ਥੀਂਦੀ, ਮਸਜਦ ਨੂੰ ਅਸਾਂ ਅੱਲਾ ਦਾ ਘਰ ਸਮਝਦੇ ਹਾਂ, ਥੋੜੀ ਮਰਜ਼ੀ ਥੀਵੇ ਤਾਂ ਜੁਲੋ, ਰਸੂਲ ਦਾ ਕਲਮਾਂ ਪੜ੍ਹੋ ਤੇ ਰਹਿਮਤਾਂ ਦੇ ਸਾਈਂ ਬਣੋ।" ਜਸਵੰਤ ਸਿੰਘ ਨੇ ਕਿਹਾ, "ਨਹੀਂ, ਅਸੀਂ ਨਹੀਂ ਜਾਣਾ, ਅਸੀਂ ਤੁਹਾਡੇ ਵਾਂਗ ਸਿਰਫ ਮਸਜਦ ਨੂੰ ਹੀ ਖ਼ੁਦਾ ਦਾ ਘਰ ਨਹੀਂ ਸਮਝਦੇ। ਸਾਡੇ ਮਜ਼ਹਬ ਮੁਤਾਬਕ ਇਹ ਸਾਰੇ ਬੰਦੇ ਰੱਬ ਨੇ ਬਣਾਏ ਹਨ, ਤੇ ਉਹ ਆਪ ਹਰ ਇਕ ਦੇ ਅੰਦਰ ਵੱਸਦਾ ਹੈ। ਇਸ ਵਾਸਤੇ ਬੰਦੇ ਦਾ ਜਿਸਮ ਹੀ ਰੱਬ ਦਾ ਘਰ ਹੈ। ਅੱਲਾ ਦੇ ਇਸ ਅਸਲੀ

ਘਰ ਨੂੰ ਤਾਂ ਤੁਸੀਂ ਢਾਹਦੇ ਫਿਰਦੇ ਹੋ ਤੇ ਬੰਦਿਆਂ ਦੀਆਂ ਇਟਾਂ ਵੱਟਿਆਂ ਦੀਆਂ ਬਣਾਈਆਂ ਅਮਾਰਤਾਂ ਨੂੰ ਤੁਸੀਂ ਰੱਬ ਦਾ ਘਰ ਆਖਦੇ ਹੋ।"

ਮੌਲਵੀ ਨੇ ਕਿਹਾ, "ਫਿਰ ਤੁਸੀਂ ਮੇਂਡੀ ਪਹਿਲੀ ਗੱਲ ਦਾ ਹੀ ਜੁਆਬ ਦਿਉ, ਹਿਨਾਂ ਨਿੱਕੇ ਨਿੱਕੇ ਬਾਲਾਂ ਨੂੰ ਤੁਸੀਂ ਆਪਣੀ ਹਥੀਂ ਕਿਉਂ ਮਰੇਂਦੇ ਹੋ ?"

ਜਸਵੰਤ ਸਿੰਘ ਨੇ ਕਿਹਾ, "ਮੈਂ ਤੇ ਇਸ ਗੱਲ ਦਾ ਹਾਮੀ ਨਹੀਂ, ਮੇਰਾ ਭਰਾ ਤੇ ਭਤੀਜਾ ਹੀ ਘਬਰਾ ਕੇ ਅਜਿਹਾ ਕਰ ਰਹੇ ਹਨ, ਮੈਂ ਤੇ ਲੜ ਕੇ ਮਰਨੇ ਨੂੰ ਹੀ ਮਰਦਉ ਸਮਝਦਾ ਹਾਂ। ਇਹ ਦੁਪੱਟਾ ਤੇ ਚੁੰਨੀ ਤਾਂ ਮੈਂ ਇਸ ਵਾਸਤੇ ਬਾਹਰ ਸੁਟੇ ਹਨ ਕਿ ਤੁਹਾਨੂੰ ਪਤਾ ਲੱਗ ਜਾਏ ਜੋ ਅਸੀਂ ਮਰਨੋਂ ਨਹੀਂ ਡਰਦੇ। ਅਸਾਂ ਜਿਹੜਾ ਧਰਮ ਧਾਰਨ ਕੀਤਾ ਹੈ, ਸਾਡਾ ਘਰ ਬਾਹਰ ਬੇਸ਼ਕ ਕੋਈ ਲੁਟ ਕੇ ਲੈ ਜਾਵੇ, ਸਾਡਾ ਧਰਮ ਸਾਥੋਂ ਕੋਈ ਨਹੀਂ ਖੋਹ ਸਕਦਾ, ਜਦ ਤਕ ਸਾਡੀ ਜਾਨ ਵਿਚ ਜਾਨ ਹੈ।"

"ਨਹੀਂ ਇਸਲਾਮ ਕਿਸੇ ਆਂ ਜ਼ਬਰਦਸਤੀ ਕਲਮਾ ਪੜ੍ਹਾਣ ਦੀ ਇਜਾਜ਼ਤ ਨਹੀਂ ਦੇਂਦਾ।" ਮੌਲਵੀ ਨੇ ਬਹੁਤ ਹੌਲੇ ਜਿਹੇ ਇਹ ਗੱਲ ਆਖੀ।

ਅੱਜ ਰਾਵਲਪਿੰਡੀ ਦਾ ਸਾਰਾ ਸਹਿਰ ਹੀ ਇਕ ਸਰਾਂ ਬਣਿਆ ਪਿਆ ਹੈ, ਕੋਈ ਘਰ, ਕੋਈ ਮਹੱਲਾ, ਕੋਈ ਮੰਦਿਰ, ਕੋਈ ਗੁਰਦਵਾਰਾ ਨਹੀਂ ਹੋਵੇਗਾ, ਜਿਸ ਵਿਚੋਂ ਦੁਖੀਆਂ ਦੀ ਚੀਖ਼ ਪੁਕਾਰ ਤੇ ਬੱਚਿਆ ਦੇ ਚੀਕ ਚਹਾੜੇ ਦੀ ਆਵਾਜ ਨਾ ਆ ਰਹੀ ਹੋਵੇ। ਛਾਉਣੀ ਦੇ ਖੁਲ੍ਹੇ ਮੈਦਾਨ ਵਿਚ ਹਜ਼ਾਰਾਂ ਤੰਬੂ ਲੱਗੇ ਹੋਏ ਹਨ, ਸਹਿਮੇਂ ਤੇ ਘਬਰਾਏ ਹੋਏ ਲੋਕ ਇਕ ਦੂਜੇ ਨੂੰ ਵਾਪਰੀਆਂ ਸੁਣਾ ਰਹੇ ਹਨ। ੧੩ ਮਾਰਚ ੧੯੪੭ ਦਾ ਦਿਨ ਹੈ, ਪੰਡਤ ਜਵਾਹਰ ਲਾਲ ਦਾ ਹਵਾਈ ਜਹਾਜ ਘੰਟੇ ਸਵੇ ਘੰਟੇ ਦੀ ਬਜਾਏ ਚਵ੍ਹਾਂ ਘੰਟਿਆਂ ਵਿਚ ਲਾਹੌਰ ਤੋਂ ਰਾਵਲ-ਪਿੰਡੀ ਪੁੱਜਾ। ਹਵਾ ਵਿਚ ਉਡਦਿਆ ਇਹ ਜਹਾਜ ਅੱਗਾਂ ਦੇ ਭਾਬੜ ਤੇ ਧੂਆਂ ਹੀ ਵੇਖ ਸਕਿਆ। ਪਰ ਰਾਵਲਪਿੰਡੀ ਦੀ ਧਰਤੀ ਤੇ ਅਜ ਯਤੀਮਾ, ਵਿਧਵਾਵਾਂ ਤੇ ਔਂਤਰ ਹੋ ਚੁਕੀਆਂ ਮਾਵਾਂ ਦੀਆਂ ਆਹਵਾ ਸੜਦੇ ਮਕਾਨਾਂ ਦੀ ਅੱਗ ਤੇ ਧੂਏਂ ਨਾਲੋਂ ਵਧੀਕ ਦਰਦਨਾਕ ਦ੍ਰਿਸ਼ ਪੇਸ਼ ਕਰ ਰਹੀਆਂ ਹਨ। ਪੰਡਤ ਜਵਾਹਰ ਲਾਲ ਆਪਣੇ ਸਾਥੀਆ ਸਮੇਤ ਜਦੋਂ ਦੀਵਾਨ ਪਿੰਡੀ ਦਾਸ ਦੀ ਕੋਠੀ ਪੁਜੇ ਤਾ ਕੋਠੀ ਫ਼ਰਯਾਦੀਆ ਨਾਲ ਭਰ ਚੁਕੀ ਸੀ। ਪੰਡਤ ਜੀ ਨੇ ਆਪਣੇ ਨਾਲ ਆਏ ਚਮਨ ਲਾਲ ਤੇ ਗੁਰਮੁਖ ਸਿੰਘ ਨੂੰ ਕਿਹਾ, ਸਭਨਾ ਦੀਆ ਦੁਖ ਕਹਾਣੀਆਂ ਨੋਟ ਕਰੋ। ਥੋੜ੍ਹੇ ਚਿਰ ਵਿਚ ਹੀ ਪਤਾ ਲੱਗ ਗਿਆ ਕਿ ਇਨ੍ਹਾਂ ਦਰਦ ਕਹਾਣੀਆਂ ਦੇ ਨੋਟ ਕਰਨ ਦੀ ਕਿਸੇ ਕਲਮ ਵਿਚ ਸਮਰਥਾ ਨਹੀਂ। ਸ਼ਹਿਰ ਦਾ ਚੱਕਰ ਲਗਾ ਕੇ ਪੰਡਤ ਜੀ ਨੇ ਵਡੇ ਕੈਂਪ ਵਿਚ ਜਾਣ ਤੋਂ ਅਸਮਰਥਾ ਪਰਗਟ ਕੀਤੀ। ਉਹ ਕਿਸੇ ਵੇਲੇ ਵੀ ਆਪਣੇ ਅੱਥਰੂਆ ਨੂੰ ਰੋਕ ਨਾ ਸਕੇ। ਚਮਨ ਲਾਲ ਤੇ ਗੁਰਮੁਖ ਸਿੰਘ ਇਸ ਇਲਾਕੇ ਦੇ ਹੀ ਰਹਿਣ ਵਾਲੇ ਹਨ, ਇਹ ਜਿਸ ਨੂੰ ਵੀ ਮਿਲੇ, ਉਹ ਇਨ੍ਹਾਂ ਦੇ ਗਲੇ ਲੱਗ ਢਾਹੀਂ ਮਾਰ ਮਾਰ

ਕੇ ਰੋਇਆ । ਅਕਾਲ ਗੜ੍ਹ ਗੁਰਦਵਾਰੇ ਦੇ ਵਿਹੜੇ ਵਿਚ ਵੜਦਿਆਂ, ਨੁਕਰ ਵਾਲੀ ਕੋਠੀ ਵਿਚ ਜਦ ਗੁਰਮੁਖ ਸਿੰਘ ਨੇ ਝਾਤ ਮਾਰੀ ਤਾਂ ਬਹੁਤ ਸਾਰੇ ਮੁੰਡੇ ਕੁੜੀਆਂ ਰੋਂਦੇ ਕੁਰਲਾਦੇ ਇਸ ਦੇ ਨਾਲ ਚਿਮਟ ਗਏ, ਇਹ ਸਾਰੇ ਢੇਰੀ ਵਾਲੇ ਜਸਵੰਤ ਸਿੰਘ ਦੇ ਟੱਬਰ ਦੇ ਬਚੇ ਹੋਏ ਅਭਾਗੇ ਜੀਅ ਸਨ । ਸੋਹਣ ਸਿੰਘ ਜਰਾ ਦੁਰਾਡੇ ਬੈਠਾ ਸੀ, ਉਸ ਨੂੰ ਅੱਖੋਂ ਜਰਾ ਘਟ ਦਿਸਦਾ ਹੈ, ਨੇੜੇ ਆਣ ਕੇ, ਉਸ ਨੇ ਗੁਰਮੁਖ ਸਿੰਘ ਨੂੰ ਪਛਾਣਿਆ, ਬੇ-ਹਿਸ ਜਿਹਾ ਹੋ ਕੇ ਉਹ ਗੁਰਮੁਖ ਸਿੰਘ ਦੇ ਨੇੜੇ ਜਮੀਨ ਤੇ ਬੈਠ ਗਿਆ। "ਪ੍ਰੇਮ ਦਾ ਕੋਈ ਪਤਾ ?" ਸੋਹਣ ਸਿੰਘ ਦੇ ਪੁਛਣ ਤੇ ਗੁਰਮੁਖ ਸਿੰਘ ਨੇ ਕਿਹਾ, "ਹਵਾਈ ਜਹਾਜ ਵਿਚ ਜਗ੍ਹਾ ਨਹੀਂ ਸੀ, ਕਲ੍ਹ ਆਵੇਗਾ।" 'ਉਸ ਨੂੰ ਕੁਝ ਪਤਾ ਹੈ ?' ਗੁਰਮੁਖ ਸਿੰਘ ਨੇ ਕਿਹਾ, "ਮੈਨੂੰ ਵੀ ਇਥੇ ਆ ਕੇ ਇਤਨਾ ਕੁਝ ਪਤਾ ਲੱਗਾ ਹੈ ਕਿ ਤੁਸੀਂ ਸਾਰੇ ਹਯਾਤ ਦੀ ਹਵੇਲੀ ਵਿਚ ਘਿਰੇ ਹੋਏ ਸੋ ਤੇ ਤੁਹਾਡੇ ਉੱਤੇ ਮੁਸਲਮਾਨ ਹੋ ਜਾਣ ਲਈ ਜ਼ੋਰ ਦਿਤਾ ਜਾ ਰਿਹਾ ਸੀ, ਪ੍ਰੇਮ ਨੂੰ ਤੇ ਇਤਨਾ ਵੀ ਪਤਾ ਨਹੀਂ, ਲਾਹੌਰ ਕਿਸ ਦਸਣਾ ਸੀ ?" ਸੋਹਣ ਸਿੰਘ ਨੇ ਠੰਢਾ ਸਾਹ ਭਰਦਿਆਂ ਕਿਹਾ, "ਭਾਬੀ ਸੀਤਾ ਨੂੰ ਤਾਂ ਵਡੇ ਭਾਪੇ ਸੰਤ ਸਿੰਘ ਨੇ ਸਭ ਤੋਂ ਪਹਿਲਾਂ ਕਿਰਪਾਨ ਨਾਲ ਪਾਰ ਬੁਲਾਇਆ, ਭਾਬੀ ਨੇ ਕੁਝ ਢਿਲੀ ਜਿਹੀ ਗੱਲ ਕੀਤੀ ਸੀ। ਡਾ: ਭਗਤ ਸਿੰਘ ਤੇ ਤੁਸੀਂ ਵੇਖਿਆ ਹੀ ਹੋਇਆ ਸੀ, ਭਾਪੇ ਸੰਤ ਸਿੰਘ ਦਾ ਵਡੇ ਤੋਂ ਨਿਕਾ ਪੁਤਰ, ਪਿਛਲੇ ਸਾਲ ਡਾਕਟਰੀ ਦੇ ਇਮਤਿਹਾਨ ਵਿਚ ਅੱਵਲ ਰਿਹਾ ਸੀ, ਬਦ ਕਿਸਮਤ, ਦੋ ਦਿਨ ਪਹਿਲਾ ਘਰ ਛੁਟੀ ਤੇ ਆ ਗਿਆ, ਉਸ ਨੂੰ ਮੌਤ ਹੀ ਲੈ ਆਈ । ਮੁੰਡਾ ਪਿਓ ਵਾਂਗ ਜੁਸੀਲਾ ਸੀ, ਉਸ ਨੇ ਆਪਣੇ ਦੋਵੇਂ ਬੱਚੇ ਪਹਿਲੀ ਸੱਟੇ ਹੀ ਕਿਰਪਾਨ ਭੇਟ ਕਰ ਦਿਤੇ । ਇਹ ਕੁੜੀਆਂ ਨੈਣੋਂ ਦੇ ਤੇਜ ਗੁਠਾਂ ਵਿਚ ਦੜ ਗਈਆਂ, ਜਖਮੀਂ ਹੋਈਆ ਪਰ ਬਚ ਗਈਆਂ । ਜਸਵੰਤ ਸਿੰਘ ਨਾਲ ਬੜਾ ਚਿਰ ਤਕਰਾਰ ਹੁੰਦਾ ਰਿਹਾ । ਅਖੀਰ ਜਾਲਮਾ ਨੇ ਉੱਤੋਂ ਛੱਤ ਪਾੜ ਲਿਆ । ਅਸੀਂ ਸਵੇਰ ਤੋਂ ਹੀ ਹਯਾਤ ਦੀ ਹਵੇਲੀ ਵਿਚ ਡੱਕੇ ਹੋਏ ਸਾ । ਸਾਮ ਪੈ ਗਈ ਸੀ, ਜਦੋ ਉਨ੍ਹਾਂ ਛੱਤ ਪਾੜ ਕੇ ਮਿੱਟੀ ਦਾ ਤੇਲ ਅੰਦਰ ਸੁੱਟਿਆ । ਜਸਵੰਤ ਸਿੰਘ ਨੇ ਅੰਦਰੋਂ ਬੂਹਾ ਖੋਲ੍ਹ ਦਿਤਾ, ਬੁਢੀ ਮਾਤਾ ਨੂੰ ਨਮਸਕਾਰ ਕਰ ਕੇ ਕਿਰਪਾਨ ਘੁੰਮਾਦਾ ਉਹ ਕੁਦ ਕੇ ਅੰਦਰੋਂ ਨਿਕਲਿਆ, ਬਾਹਰ ਦਰਵਾਜੇ ਨਾਲ ਲੁਕ ਕੇ ਖੜੋਤੇ ਜ਼ਾਲਮਾਂ ਨੇ ਜਸਵੰਤ ਸਿੰਘ ਨੂੰ ਬਰਛੀਆਂ ਨਾਲ ਵਿੰਨ੍ਹ ਦਿਤਾ । ਭਾਪਾ ਸੰਤ ਸਿੰਘ ਨੇ ਵੀ ਇਸੇ ਤਰ੍ਹਾਂ ਕੀਤਾ, ਉਸ ਦਾ ਸਰੀਰ ਜਰਾ ਭਾਰਾ ਸੀ, ਉਹ ਬੜੇ ਜੇਰੇ ਨਾਲ ਅਗੇ ਵਧਿਆ, ਜਸਵੰਤ ਸਿੰਘ ਦੀ ਲਾਸ ਤੇ ਢਹਿਣ ਦਾ ਮੈਨੂੰ ਝਾਉਲਾ ਪਿਆ । ਇਸ ਤੋਂ ਬਾਅਦ ਭਗਤ ਸਿੰਘ ਦੌੜ ਕੇ ਮਜਮੇਂ ਵਿਚ ਦਾਖ਼ਲ ਹੋਇਆ ਤੇ ਕਈਆਂ ਨੂੰ ਜਖਮੀਂ ਕਰ ਕੇ ਸ਼ਹੀਦ ਹੋ ਗਿਆ ।

"ਇਸ ਵੇਲੇ ਵੀ ਨੂਰਾ, ਮਾਤਾ ਜੀ ਨੂੰ ਆਖ ਰਿਹਾ ਸੀ, ਸਾਹਣੀਏ ਤੂੰ ਤੇ ਕਲਮਾਂ ਪੜ੍ਹ ਲੈ । ਛਾਤੀ ਪਿਟਦੀ ਸੇਰਣੀ ਨੇ ਉਤਰ ਦਿਤਾ, ਮੇਰੇ ਸ਼ੀਂਹ ਪੁਤਰ ਤੁਸਾਂ ਮਾਰ ਦਿਤੇ, ਹੁਣ ਮੈਂ ਕੀ ਕਲਮਾਂ ਪੜ੍ਹਾਂ । ਮਾਤਾ ਜੀ ਦੇ ਦੋ ਹੱਥੜੀ ਛਾਤੀ ਪਿੱਟਣ ਦੀ ਆਵਾਜ ਮੈਨੂੰ ਆਈ, ਮੇਰੀ

ਨਜ਼ਰ ਕਮਜ਼ੋਰ ਹੈ, ਵਿਹ ਕੁੜੀਆ ਦਸਦੀਆ ਹਨ ਕਿ ਤਿੰਨੇ ਲਾਸ਼ਾਂ ਇਕੱਠੀਆਂ ਸਨ ਤੇ ਮਾਤਾ ਜੀ ਇਨ੍ਹਾਂ ਉਤੇ ਜਾ ਕੇ ਢੱਠੇ । ਉਤੋਂ ਪੱਥਰ ਮਾਰ ਮਾਰ ਕੇ ਮਾਤਾ ਜੀ ਦੇ ਸਰੀਰ ਨੂੰ ਫਿਹ ਦਿਤਾ ਗਿਆ । ਫਿਰ ਅਸਾਂ ਆਪਣੇ ਸੜ ਰਹੇ ਜੱਦੀ ਮਕਾਨ ਦੀ ਡਿਉੜੀ ਤੇ ਸਿਰ ਲੁਕਾਇਆ । ਲੋਕਾਂ ਨੂੰ ਮਸਜਦ ਵਿਚ ਲੈ ਜਾ ਕੇ ਕਲਮਾ ਪੜ੍ਹਾਨ ਦੀਆਂ ਸੋਆਂ ਸਾਡੇ ਕੰਨਾਂ ਵਿਚ ਪੈਂਦੀਆਂ ਰਹੀਆਂ, ਅਸੀਂ ਸੋਚ ਰਹੇ ਸਾਂ ਕਿ ਜੇ ਸਾਨੂੰ ਮਸੀਤੇ ਜਾਣ ਲਈ ਕਿਹਾ ਗਿਆ ਤਾਂ ਆਪਣੇ ਸੜਦੇ ਮਕਾਨ ਵਿਚ ਛਾਲਾਂ ਮਾਰ ਦਿਆਗੇ । ਸਵੇਰ ਸਾਰ ਮਿਲਟਰੀ ਆ ਗਈ ਤੇ ਸਾਨੂੰ ਇਥੇ ਲੈ ਆਂਦਾ ।"

ਗੁਰਮੁਖ ਸਿੰਘ ਬੁਤ ਬਣਿਆ, ਸੋਹਣ ਸਿੰਘ ਦੀ ਗੱਲ ਸੁਣਦਾ ਰਿਹਾ, ਅਖੀਰ ਡੂੰਘੀ ਉਦਾਸੀ ਦੀ ਉਬਾਸੀ ਲੈਂਦਿਆਂ ਗੁਰਮੁਖ ਸਿੰਘ ਨੇ ਕਿਹਾ, "ਪ੍ਰੇਮ ਅਜੇ ਹੀ ਆਖਦਾ ਸੀ ਜੇ ਕੋਈ ਇਹੋ ਜਿਹਾ ਮੌਕਾ ਬਣ ਗਿਆ ਤਾਂ ਵੱਡੇ ਭਾਪਿਆਂ ਨੇ ਜ਼ਰੂਰ ਅੱਗ ਵਿਚ ਛਾਲ ਮਾਰਨੀ ਹੈ ।"

ਪ੍ਰੇਮ ਸਿੰਘ 'ਪ੍ਰੇਮ' ਜਸਵੰਤ ਸਿੰਘ ਦਾ ਸਭ ਤੋਂ ਨਿੱਕਾ ਭਰਾ ਹੈ, ਲਾਹੌਰ ਵਿਚ ਵਕਾਲਤ ਕਰਦਾ ਹੈ, ਦੂਜੇ ਦਿਨ ਉਹ ਵੀ ਆ ਗਿਆ । ਗੁਰਮੁਖ ਸਿੰਘ ਨੇ ਹਵਾਈ ਅੱਡੇ ਤੇ ਹੀ ਉਸ ਨੂੰ ਸਾਰੀ ਦੁਖ ਭਰੀ ਵਾਰਤਾ ਦਸ ਦਿਤੀ । ਸ਼ਹਿਰ ਪੁੱਜਣ ਤਕ ਉਹ ਗ਼ਮ ਦੇ ਹੰਝੂ ਪੀ ਚੁਕਾ ਸੀ, ਉਸ ਨੂੰ ਅਨੁਭਵ ਹੋਇਆ ਕਿ ਹੁਣ ਅਠਾਈ ਜੀਆਂ ਦੀ ਸੰਭਾਲ ਦਾ ਭਾਰ ਉਸ ਦੇ ਮੋਢਿਆਂ ਤੇ ਹੈ ।

ਗੁਰਮੁਖ ਸਿੰਘ ਨੂੰ ਖ਼ਬਰ ਮਿਲੀ ਕਿ ਉਸ ਦਾ ਨਿੱਕਾ ਭਰਾ ਤੇ ਭਰਜਾਈ ਸਰੋਬੇ ਪਿੰਡ ਵਿਚ ਡੱਕੇ ਹੋਏ ਹਨ । ਤਿੰਨ ਚਾਰ ਦਿਨ ਮਿਲਟਰੀ ਦੇ ਜਵਾਨ ਮਿਲਣ ਵਿਚ ਲੱਗੇ । ਪ੍ਰੇਮ, ਈਸਰ ਸਿੰਘ ਤੇ ਗੁਰਮੁਖ ਸਿੰਘ ਤਿੰਨੇ ਸਰੋਬੇ ਪੁਜ, ਮਿਲਟਰੀ ਦੀ ਮਦਦ ਨਾਲ ਗੁਰਮੁਖ ਸਿੰਘ ਦੇ ਭਰਾ ਭਰਜਾਈ ਨੂੰ ਲੈ ਕੇ ਢੇਰੀ ਵਾਲੇ ਰਸਤੇ ਵਾਪਸ ਪਰਤੇ । ਢੇਰੀ ਪੁਜ ਕੇ ਉਹ ਹਯਾਤ ਦੀ ਹਵੇਲੀ ਦੇ ਸਾਹਮਣੇ ਭੁੰਜੇ ਹੀ ਬੈਠੇ । ਨੂਰੇ ਨੇ ਤਿੰਨ ਚਾਰ ਬੋਰੀਆਂ ਪ੍ਰੇਮ ਦੇ ਅਗੇ ਆਣ ਕੇ ਰਖੀਆਂ ਤੇ ਕਿਹਾ ਇਹ ਤੁਹਾਡੀ ਅਮਾਨਤ ਹਨ । ਪ੍ਰੇਮ ਆਪ ਬੇ-ਧਿਆਨਾ ਬੈਠਾ ਸੀ, ਸੁਤੇ ਸਿੱਧ ਉਸ ਦਾ ਸਜਾ ਹੱਥ ਜ਼ਮੀਨ ਤੇ ਲਕੀਰਾਂ ਪਾ ਤੇ ਮਿਟਾ ਰਿਹਾ ਸੀ । ਈਸ਼ਰ ਸਿੰਘ ਨੇ ਵੇਖਿਆ ਇਕ ਬੋਰੀ ਵਿਚ ਕੁਝ ਭਾਂਡੇ ਹਨ, ਦੂਜੀ ਵਿਚ ਸੂਤਰ ਦੀਆਂ ਕੁਝ ਲੜੀਆਂ, ਤੀਜੀ ਵਿਚ ਮੱਕਈ ਦੀਆਂ ਛਲੀਆਂ ਤੇ ਚੌਥੀ ਵਿਚ ਤਿੰਨ ਚਾਰ ਖਦੜ ਦੇ ਰੇਜੇ ।

"ਨੂਰਿਆ ਰਖ ਤੂੰ ਆਪਣੇ ਪਾਸ ਇਹ ਅਮਾਨਤ, ਆਪਣੇ ਦੋਸਤਾਂ ਦੀ ਯਾਦਗਰ । ਅਠਾਈ ਜੀਆਂ ਦੀ ਸੰਭਾਲ ਸਾਨੂੰ ਬਾਰ੍ਹਾਂ ਵਿਛੜੀਆਂ ਰੂਹਾਂ ਦੀ ਯਾਦ ਸਦਾ ਦਿਲਾਂਦੀ ਰਹੇਗੀ ।"

ਪ੍ਰੇਮ ਲੱਕ ਤੇ ਹਥ ਧਰ ਕੇ ਉਠਿਆ ਤੇ ਸਾਰੇ ਜਣੇ ਮਿਲਟਰੀ ਦੀ ਗਾਰਦ ਨਾਲ ਲਾਰੀ ਵਿਚ ਬਹਿ ਗਏ ।

# ਹਿੰਦੂ ਪਾਣੀ–ਮੁਸਲਮਾਨ ਪਾਣੀ

ਓਦੋਂ ਮੈਂ ਡਾਇਰੀ ਨਹੀਂ ਸੀ ਲਿਖਦਾ, ਠੀਕ ਮਹੀਨਾ ਯਾਦ ਨਹੀਂ, ਸੰਨ ੧੯੩੧, ਮੀਂਹ ਕਣੀ ਦੇ ਦਿਨ ਸਨ। ਜਥੇਦਾਰ ਮੋਹਨ ਸਿੰਘ ਨੇ ਕਿਹਾ, ਨੇੜੇ ਆਏ ਹੋਏ ਹਾਂ, ਚਲੋ ਅਧਵਾਲਾਂ ਤੋਂ ਹੋ ਆਈਏ। ਭਗਤ ਸਿੰਘ ਦੀਆਂ ਦੋਹਾ ਧੀਆਂ ਦੇ ਵਿਆਹ ਤੇ ਅਸੀਂ ਅੰਮ੍ਰਿਤਸਰੋਂ ਦਰਕਾਲੀ ਆਏ ਸਾਂ ਤੇ ਇਥੋਂ ਅਧਵਾਲ ਮਸਾਂ ਤਿੰਨ ਚਾਰ ਕੋਹ ਸੀ। ਮੌਲਵੀ ਹਰਨਾਮ ਸਿੰਘ ਦੀ ਵੀ ਮਰਜ਼ੀ ਸੀ, ਪਰ ਉਸ ਨੂੰ ਵੜਾਲੇ ਦੇ ਰੋੜ੍ਹਵੇਂ ਪਾਣੀ ਤੋਂ ਡਰ ਲਗਦਾ ਸੀ। ਭਗਤ ਸਿੰਘ ਨੇ ਗੁਆਂਢੀਆਂ ਤੋਂ ਘੋੜੀ ਮੰਗ ਦਿਤੀ, ਘੋੜੀ ਮੋੜਨ ਲਈ ਨਾਈ ਨਾਲ ਟੋਰਿਆ। ਅਸੀਂ ਤਿੰਨੇ ਜਣੇ ਟੁਰ ਤੇ ਪਏ, ਪਰ ਮੌਲਵੀ ਹਰਨਾਮ ਸਿੰਘ ਘੜੀ ਘੜੀ ਪਿੱਛੋਂ ਵੇਖਦਾ ਸੀ। ਭਗਤ ਸਿੰਘ ਦੀ ਮਾਤਾ ਨੇ ਵੀ ਤੁਰਨ ਲਗਿਆਂ ਚੰਗੀ ਤਕੜੀ ਭਾਨੀ ਮਾਰੀ। ਬਦਲ ਗੱਜਦਾ ਸੀ ਤੇ ਵੜਾਲੇ ਵਿਚ ਵਧੀਕ ਪਾਣੀ ਆ ਜਾਣ ਦਾ ਡਰ ਸੀ। ਨਾਈ ਵੀ ਆਖਦਾ ਸੀ, "ਸ਼ਾਹ ਜੀ ਫ਼ਜਰੀ ਵੇਲੇ ਜੁਲਿਉ, ਹੁਣ ਕੁਵੇਲਾ ਹੋਈ ਗਿਐ, ਨਾਲੇ ਬਦਲੇ ਨਾ ਰੰਗ ਏ।"

ਜਥੇਦਾਰ ਮੋਹਨ ਸਿੰਘ ਨੇ ਨਾਈ ਨੂੰ ਕਿਹਾ, "ਤੂੰ ਘੁਸਾਈ ਮਾਰਨੈ।" ਨਾਈ ਤਿੜ ਪਿਆ।

"ਤੁਸਾਂ ਕਹਿ ਬਾਹਿਐ ਸ਼ਾਹ ਜੀ, ਭਗਤੇ ਸਾਹੇ ਦੇ ਮਿਜਮਾਨਾਂ (ਮਹਿਮਾਨਾ) ਪਿਛੇ ਤਾਂ ਭਾਵੇਂ ਮ੍ਹਾੜੀ ਜਿੰਦ ਲਗੀ ਜਾਏ। ਤੁਸੀਂ ਕਹਿ ਸਮਝਣੇ ਓਂ ਬਾਦਸ਼ਾਹੋ, ਸਾੜ੍ਹਾ ਤੇ ਜੰਮਣ ਮਰਨ ਸਾਂਝੇ। ਕਸਮ ਅੱਲਾ ਨੀ ਜੇ ਭਗਤਾ ਸ਼ਾਹ ਆਖੇ ਤਾਂ ਹਿਸੇ ਵੇਲੇ ਜੁਤੀ ਲਾਹੀ ਕੇ, ਲੱਕ ਬੰਨ੍ਹੀ ਕੇ ਪਿੰਡੀ ਜਾਣ ਲਈ ਦੌੜੀ ਪਵਾਂ, ਅਧਵਾਲ ਤੇ ਹੇ ਖੜੋਤੀ ਪਈ ਏ।"

ਦੋ ਦਲੀਲੇ ਮੌਲਵੀ ਹਰਨਾਮ ਸਿੰਘ ਨੂੰ, ਜਥੇਦਾਰ ਮੋਹਨ ਸਿੰਘ ਨੇ ਫੜ ਕੇ ਘੋੜੀ ਦੀ ਪਿੱਠ ਤੇ ਬਿਠਾ ਦਿਤਾ, ਮੇਰਾ ਨਿਕਾ ਜਿਹਾ ਕੈਨਵਸ ਦਾ ਬੈਗ ਨਾਈ ਨੇ ਫੜ ਲਿਆ। ਭਗਤ ਸਿੰਘ ਨੂੰ ਫਤਿਹ ਬੁਲਾਈ ਦੇ ਅਸੀਂ ਥੋੜ੍ਹੇ ਚਿਰ ਵਿਚ ਹੀ ਵੜਾਲੇ ਦੇ ਕੰਢੇ ਤੇ ਆਣ ਰੁਕੇ। ਮੋਹਨ ਸਿੰਘ ਨੂੰ ਵੜਾਲੇ ਦੇ ਪਾਣੀ ਦੀ ਪਛਾਣ ਨਹੀਂ ਸੀ; ਉਸ ਨੂੰ ਨਹੀਂ ਸੀ ਪਤਾ ਕਿ ਇਸ ਦਾ ਪਾਣੀ ਭਾਵੇਂ ਡੂੰਘਾ ਨਹੀਂ ਹੁੰਦਾ, ਪਰ ਬੜਾ ਰੋਹੜੂ ਹੁੰਦਾ ਹੈ। ਸਾਡੇ ਹੋੜਦਿਆਂ ਹੋੜਦਿਆਂ ਹੀ ਜਥੇਦਾਰ ਵੜਾਲੇ ਨੂੰ ਪਾਰ ਕਰਨ ਲਈ ਪਾਣੀ ਦੇ ਅੱਧ ਵਿਚਕਾਰ ਜਾ ਪੁਜਾ। ਉਤੋਂ ਬਾਰਸ ਦਾ ਨਵਾਂ ਪਾਣੀ ਹੋਰ ਆ ਰਿਹਾ ਸੀ। ਜਥੇਦਾਰ ਨੇ ਬੜਾ ਘੋਲ ਕੀਤਾ, ਪਰ ਇਥੇ ਉਸ ਦਾ ਧੱਕਾ ਨਾ ਚਲ ਸਕਿਆ। ਰੋਹੜੂ ਪਾਣੀ ਨੇ ਉਸ ਦੇ ਪੈਰ ਕੂਲਿਆਂ ਪਥਰਾਂ ਤੋਂ ਤਿਲਕਾ ਦਿਤੇ।

ਮੌਲਵੀ ਹਰਨਾਮ ਸਿੰਘ ਘੋੜੀ ਦੀ ਪਿੱਠ ਤੇ ਬੈਠਾ ਹੀ ਹਾਲ ਦੁਹਾਈ ਮਚਾ ਰਿਹਾ ਸੀ

ਸੀ । ਮੈਂ ਹੈਰਾਨੀ ਨਾਲ ਵੇਖ ਰਿਹਾ ਸਾਂ । ਸਾਥੋਂ ਬਿਨਾਂ ਵਡਾਲੇ ਦੇ ਕੰਢੇ ਤੇ ਦੋ ਜਵਾਨ ਹੋਰ ਖੜੇ ਸਨ, ਜਿਹੜੇ ਪਹਿਲਾਂ ਤਾਂ ਖਿੜ-ਖਿੜਾ ਕੇ ਹੱਸਦੇ ਰਹੇ, ਪਰ ਫਿਰ ਉਹ ਤੁਰਤ ਸੰਜੀਦਾ ਹੋ ਗਏ, ਤੇ ਝਟ ਪਾਣੀ ਵਿਚ ਠਿੱਲ ਪਏ । ਮਲਕੜੇ ਹੀ ਸ਼ਰਨਾਹੀਆਂ ਤੇ ਤਰ ਕੇ ਉਨ੍ਹਾਂ ਜਥੇਦਾਰ ਨੂੰ ਜਾ ਫੜਿਆ । ਜਥੇਦਾਰ ਘਬਰਾਇਆ ਨਹੀਂ ਸੀ, ਉਸ ਨੇ ਇਕ ਵੱਡੇ ਪੱਥਰ ਨਾਲ ਆਪਣਾ ਪੈਰ ਅੜਾ ਲਿਆ ਸੀ, ਪਰ ਪਾਣੀ ਪਲ ਪਲ ਵਿਚ ਵਧ ਰਿਹਾ ਸੀ । ਸਰਨਾਹੀਆ ਵਾਲੇ ਤਿੰਨਾਂ ਜਵਾਨਾਂ ਨੇ ਪਹਿਲਾ ਜਥੇਦਾਰ ਨੂੰ ਪਰਲੇ ਕਿਨਾਰੇ ਪਹੁੰਚਾਇਆ ਤੇ ਫਿਰ ਸਾਨੂੰ ਵੀ ਆਣ ਦੇ ਦੂਜੇ ਕਿਨਾਰੇ ਤੇ ਲੈ ਗਏ । ਘੋੜੀ ਤੇ ਨਾਈਂ ਅਸਾਂ ਉਰਲੇ ਬੰਨਿਓਂ ਹੀ ਵਾਪਸ ਮੋੜ ਦਿਤੇ । ਜਥੇਦਾਰ ਨੇ ਮਾਸਕੀ ਜਵਾਨਾ ਨੂੰ ਕੁਝ ਇਨਾਮ ਦੇਣਾ ਚਾਹਿਆ, ਪਰ ਉਨ੍ਹਾ ਨੇ ਇਕ ਜਬਾਨ ਨਾਲ ਹੀ ਕੋਈ ਇਨਾਮ ਲੈਣੋਂ ਨਾਂਹ ਕਰਦਿਆਂ ਕਿਹਾ, "ਅਸ ਕੋਈ ਜਹੇ ਕਮੀਨੇ ਆਂ, ਮਿਜਮਾਨਾ ਕੋਲੂੰ ਪੈਸੇ ਘਿੰਨੀਏ, ਖੰਨਜੀਰ ਖਾਈਏ । ਤੁਸੀ ਸਾਡੇ ਸ਼ਾਹ ਨੇ ਆਏ ਹੋ, ਸਾੜੇ ਸਿਰੇ ਨੇ ਸਾਹਬ ਓ, ਆਖੋ ਤੇ ਕਿਨਹਾੜੇ ਤੇ ਚਾਈ ਕੇ ਤੁਸਾਂ ਕੀ ਅਧਵਾਲਾ ਛੋੜ ਆਈਏ । ਜਣੇ-ਕੁਜਣੇ ਕੀ ਅਸੀ ਦੂਰੋਂ ਪਛਾਣੀ ਘਿਨਨੇ ਆਂ, ਪੈਸੇ ਦੇਣੇ ਨਾ ਨਾ ਨਾਂਹ ਘਿਨੋ, ਅੱਲਾ ਨਾ ਦਿਤਾ ਬਹੂ ਕੁਝ ਏ, ਬੰਦਾ ਕਦੇ ਰਜਿਐ । ਨਾਈਏ ਨੇ ਦਸਿਐ, ਤੁਸ ਅਮਰਸਰੋਂ ਆਏ ਹੋ । ਸਾਡੇ ਸ਼ਾਹ ਵੀ ਦੀਵਾਲੀ ਤੇ ਜਾਣੇ ਹੋਣੇ ਨੇ ਅਮਰਸਰ ਜਿਆਰਤ ਕਰਨ । ਤੁਸਾ ਕੀ ਵਡਾਲਿਉਂ ਪਾਰ ਕਰਨੇ ਨਾ ਅਸੀਂ ਇਨਾਮ ਘਿਨੀਏ ਤਾਂ ਤੁਸੀ ਉਧਰ ਜਾਈ ਕੇ ਕਿਹ ਆਖਸੋ, ਇਥੇ ਬੰਦੇ ਵਸਣੇ ਨ ਕਿ ਸੂਰ । ਗੱਛੋ, ਦਿਗਰੀ ਹੋਣੀ ਪਈ ਏ, ਬਦਲ ਆਈ ਗਿਆ, ਤਾਂ ਖਰਾਬ ਹੋਸੋ, ਪਾਂਚੇ ਛੁੰਗੋ, ਜੁਤੀਆਂ ਹੱਥ ਕਰੋ, ਤੇ ਪੈਰ ਪੁਟੀ ਜੁਲੋ ।" ਅਸੀਂ ਜਦ ਤੁਰਨ ਲਗੇ ਤਾ ਜਥੇਦਾਰ ਦੇ ਭਿਜੇ ਹੋਏ ਕੁੜਤੇ ਵਲ ਇਸਾਰਾ ਕਰ ਕੇ ਉਨ੍ਹਾਂ ਕਿਹਾ, "ਇਹ ਲਾਹੀ ਕੇ, ਨਿਚੋੜੀ ਕੇ, ਫਿਰ ਬਾਹੀ ਲੋ ਤੇ ਤੰਬੀ ਘਰ ਜਾਈ ਕੇ ਪਾਈ ਘਿਨਣੀ ।"

ਜਥੇਦਾਰ ਨੇ ਕਿਹਾ : "ਮੈਂ ਗਰਮੀ ਵਿਚ ਪਾਜਾਮਾਂ ਪਾਦਾ ਹੀ ਨਹੀਂ ਹੁੰਦਾ ।"

"ਹਛਾ ਗੋਡਿਓਂ ਨੰਗੇ ਹੀ ਰਹਿਨੇ ਓ ?" ਉਨ੍ਹਾਂ ਨੇ ਕੁਝ ਹੈਰਾਨੀ ਨਾਲ ਓਪਰੇ ਜਿਹੇ ਲਹਿਜੇ ਵਿਚ ਕਿਹਾ ।

੨

"ਹਖ ਸਾਈਂ ਨੀ !" ਇਹ ਸੁਆਗਤੀ ਸਬਦ ਜਿਹੜੇ ਪਿਤਾ ਜੀ ਨੇ ਸਾਨੂੰ ਘਰ ਦੇ ਵਿਹੜੇ ਵਿਚ ਪੈਰ ਰਖਦਿਆਂ ਵੇਖ ਕੇ ਵਰਤੇ, ਮੇਰੀ ਸਵਰਗਵਾਸੀ ਮਾਤਾ ਜੀ ਵਰਤਦੇ ਹੁੰਦੇ ਸਨ । ਦਿਹੁੰ ਅੰਦਰ ਬਾਹਰ ਸੀ, ਡੇਉਡੀ ਦੀ ਖੁਰਲੀ ਦੇ ਕਿੱਲੇ ਨਾਲ ਮੱਝ ਦੀ ਰੱਸੀ ਬੰਨ੍ਹ ਕੇ ਪਿਤਾ ਜੀ ਉਸ ਦੀ ਪਿੱਠ ਤੇ ਹੱਥ ਫੇਰ ਰਹੇ ਸਨ । ਅਸੀਂ ਤਿੰਨੇ ਜਣੇ ਬਾਹਰ ਦੇ ਬੂਹੇ ਤੋਂ ਅੰਦਰ ਹੋਏ ।

"ਆਉ ਜੀ, ਆਉ ਜੀ, ਜਥੇਦਾਰ ਜੀ, ਮੌਲਵੀ ਸਾਹਿਬ ।"

"ਲਾਲਾ ਜੀ ਇਹ ਤੇ ਹਾਸੇ ਨਾਲ ਮੈਨੂੰ ਮੌਲਵੀ ਆਖਦੇ ਨੇ, ਤੁਸੀਂ ਵੀ ਮਖੌਲ ਕਰਨ

ਲੱਗ ਪਏ ਓ।" ਹਰਨਾਮ ਸਿੰਘ ਦੀ ਗੱਲ ਸੁਣ ਕੇ ਪਿਤਾ ਜੀ ਨੇ ਕਿਹਾ। "ਜਥੇਦਾਰ ਉਰੀ ਤੇ ਉਂਜ ਹੀ ਹਰ ਵੇਲੇ ਹੱਸਦੇ ਰਹਿੰਨੇ ਨੇ।" ਪਿਤਾ ਜੀ ਦੀ ਗੱਲ ਸੁਣ ਕੇ ਅਸੀਂ ਸਾਰੇ ਹੱਸ ਪਏ। ਹਰਨਾਮ ਸਿੰਘ ਦੀ ਦਾੜ੍ਹੀ ਮੌਲਵੀਆਂ ਵਰਗੀ ਹੈ, ਤੇ ਜਥੇਦਾਰ ਦੇ ਦੰਦ ਇਸਤਰ੍ਹਾਂ ਬਾਹਰ ਨਿਕਲੇ ਹੋਏ ਹਨ, ਜਿਵੇਂ ਉਹ ਹਰ ਵੇਲੇ ਹੱਸਦਾ ਹੀ ਦਿਸਦਾ ਹੈ। ਪਿਤਾ ਜੀ ਦਾ ਇਧਰ ਹੀ ਇਸ਼ਾਰਾ ਸੀ। ਵਿਹੜੇ ਵਿਚ ਪਈ ਸਣ ਦੀ ਮੰਜੀ ਤੇ ਬਹਿੰਦਿਆ ਹਰਨਾਮ ਸਿੰਘ ਨੇ ਕਿਹਾ, "ਲਾਲਾ ਜੀ ਅੱਜ ਜਥੇਦਾਰ ਉਰੀ ਤੇ ਪ੍ਰੀਤਮ ਦੇ ਦੇਸ਼ ਹੀ ਰਵਾਨਾ ਹੋ ਚਲੇ ਸਨ ਜੇ ਦੋ ਮਾਸ਼ਕੀ ਨਾ ਬੋੜ੍ਹ ਪੈਂਦੇ ਤਾ।" ਚੇਹਰੇ ਤੇ ਆਈ ਚਿੰਤਾ ਨੂੰ ਪਿਤਾ ਜੀ ਜ਼ਬਾਨ ਤੇ ਲਿਆਣ ਹੀ ਲਗੇ ਸਨ ਕਿ ਜਥੇਦਾਰ ਬੋਲ ਪਿਆ, "ਲਾਲਾ ਜੀ ਦਾ ਮੁਰਗਾ ਖਾਣ ਲਈ ਪ੍ਰੀਤਮ ਦੇ ਦੇਸ ਜਾਦੇ ਜਾਦੇ ਮੁੜ ਆਏ।" ਜਥੇਦਾਰ ਦੀ ਗੱਲ ਸੁਣ ਕੇ ਪਿਤਾ ਜੀ ਦਾ ਚਿੰਤਾ ਦਾ ਰੁਖ ਬਦਲ ਗਿਆ।

'ਇਸ ਵੇਲੇ ਮੁਰਗ਼ਾ!'

"ਲਾਲਾ ਜੀ ਅੱਜ ਜਥੇਦਾਰ ਨੇ ਵਡਾਲੇ ਦੇ ਪਾਣੀ ਨਾਲ ਘੋਲ ਸੁਰੂ ਕਰ ਦਿਤਾ, ਇਸ ਸਮਝਿਆ ਇਥੇ ਵੀ ਧੱਕਾ ਚਲ ਜਾਸੀ," ਹਰਨਾਮ ਸਿੰਘ ਨੇ ਗੱਲ ਭੁਲਾਈ, ਪਰ ਜਥੇਦਾਰ ਨੇ ਫਿਰ ਝਟ ਆਖ ਦਿਤਾ : ਏਹ ਸਭ ਕੁਝ ਮੁਰਗੇ ਲਈ ਸੀ।"

"ਇਸ ਵੇਲੇ ਯਾਰਾ ਬਣਾਸੀ ਰਿਨ੍ਹਸੀ ਕੌਣ?" ਪਿਤਾ ਜੀ ਦੀ ਗੱਲ ਸੁਣ ਕੇ ਹਰਨਾਮ ਸਿੰਘ ਨੇ ਕਿਹਾ।

"ਲਾਲਾ ਜੀ ਜਾਣ ਦਿਉ ਇਸ ਵੇਲੇ ਜੋ ਕੁਝ ਪੱਕਾ ਰਿੱਧਾ ਹੈ, ਖਾ ਲਵਾਂਗੇ" ਪਰ ਜਥੇਦਾਰ ਨੇ ਮੌਲਵੀ ਨੂੰ ਮਾੜੀ ਜਿਹੀ ਘੂਰੀ ਵਟਦਿਆ ਤੇ ਹਸਾਉਣੇ ਦੰਦਾਂ ਤੇ ਜੀਭ ਫੇਰਦਿਆਂ ਕਿਹਾ,"ਮੌਲਵੀ ਬੜਾ ਸੁਸਤ ਆਦਮੀ ਏ, ਬਾਜ਼ਾਰ ਮਾਈਸੇਵਾਂ ਵਿਚ ਕਿਤਾਬਾਂ ਦੀ ਹੱਟੀ ਤੇ ਬਹਿ ਬਹਿ ਕੇ ਇਸ ਦੇ ਹੱਡਾ ਵਿਚ ਪਾਣੀ ਪੈ ਗਿਐ, ਲਾਲਾ ਜੀ। ਮੁਰਗੇ ਦਾ ਕੀ ਏ, ਮਿੰਟਾਂ ਵਿਚ ਭੁੰਨ ਭੰਨ ਲਾ ਗੇ।" ਮੌਲਵੀ ਫਿਰ ਵੀ ਬੁੜ ਬੁੜ ਕਰਦਾ ਰਿਹਾ। ਜਥੇਦਾਰ ਉਤਾਵਲੀ ਜਿਹੀ ਚੁਪ ਵਿਚ ਦੰਦਾ ਨੂੰ ਹੇਠਾ ਹੇਠ ਲੁਕਾਈ ਪਿਤਾ ਜੀ ਵਲ ਵੇਖ ਰਿਹਾ ਸੀ।

"ਬਖਤਾਂ ਜਰਾ ਮੇਂਡੀ ਗੱਲ ਸੁਣੀ।"

"ਆਈ, ਭਾਈ ਜੀ।"

ਕੋਠੇ ਦੇ ਬਨੇਰੇ ਤੇ ਖੜੋ ਕੇ ਪਿਤਾ ਜੀ ਨੇ ਉੱਚੀ ਸਾਰੀ ਆਵਾਜ ਦਿਤੀ ਤੇ ਬਖਤਾਂ ਦਾ ਜੁਆਬ ਸੁਣ ਕੇ ਹੇਠ ਆ ਗਏ।

"ਕੋਈ ਚੂਚਾ ਹੈ ਈ?"

ਬਖਤਾਂ ਸਾਹਮਣੇ ਹੋਈ, ਤੁਰਤ ਪਿਤਾ ਜੀ ਦੀ ਆਵਾਜ਼ ਉਸ ਦੇ ਕੰਨਾ ਵਿਚ ਪਈ। "ਧਾੜ ਫ਼ਿਰਨੀ ਏ, ਭਾਈ ਜੀ," ਆਖਦੀ ਉਹ ਪਿਛਲੇ ਪੈਰੀਂ ਪਰਤ ਗਈ।

"ਚਲੋ ਨਾਲ ਹੋ ਕੇ ਆਪ ਪਕੜ ਲਈਏ, ਕੇਡੀ ਕੁ ਦੂਰ ਹੈ ਬਖਤਾਂ ਦਾ ਘਰ?"

ਗੱਲ ਅਜੇ ਜਥੇਦਾਰ ਦੇ ਮੂੰਹ ਵਿਚ ਹੀ ਸੀ ਕਿ ਬਖ਼ਤਾਂ ਦੋਹਾਂ ਹੱਥਾਂ ਵਿਚ ਇਕ ਇਕ ਕੁਕੜ ਫੜੀ ਆ ਗਈ।

''ਹਾ ਘਿੰਨੋਂ ਭਾਈ ਜੀ ! ਆਪੂੰ ਕੋਹੀ ਘਿੰਨੋ, ਸਾਡੇ ਕੁੱਠੇ ਤੇ ਤੁਸਾਂ ਖਾਣੇ ਨਹੀਂ। ਹਾਏ ਅੱਲਾ (ਜੀਭ ਟੁਕ ਕੇ) ਮੈਂ ਭੁਲੀ ਗਈ, ਹੋ ਮੁੰਡੀ ਤਰੁੰਡਣੇ ਕੀ ਤੁਸ ਕੇ ਆਖਣੇ ਓ, ਹਾ ਸਚੀ ਕੋਹੀ ਨਹੀਂ ਝਟਕਾਈ ਘਿੰਨੋ।''

ਹਰਨਾਮ ਸਿੰਘ ਆਖਦਾ ਰਿਹਾ, ''ਦੋ ਕੇ ਕਰਨੇ ਨੇ,'' ਪਰ ਜਥੇਦਾਰ ਨੇ ਉਸ ਨੂੰ ਬੇਮਲੂਮੀ ਜਿਹੀ ਝਾੜ ਪਾਂਦਿਆਂ ਦੋਵੇਂ ਮੁਰਗੇ ਫੜ ਕੇ ਕਿਹਾ, ''ਮੌਲਵੀ ਦਾ ਹਾਜ਼ਮਾ ਖ਼ਰਾਬ ਏ'' ਜਥੇਦਾਰ ਨੇ ਆਪ ਹੀ ਵੱਢ ਟੁਕ ਕੇ ਮੁਰਗੇ ਤਿਆਰ ਕੀਤੇ। ਮਾਸੀ ਨੇ ਮਸਾਲਾ ਘੋਟ ਲਿਆ। ਮੈਂ ਤੇ ਪਿਤਾ ਜੀ ਵੀ ਹੱਥ ਵਟਾਂਦੇ ਰਹੇ। ਮੌਲਵੀ ਮੰਜੇ ਤੇ ਲੰਮਾ ਪਿਆ ਉਡੀਕਦਾ ਰਿਹਾ। ਭਾਗਵੰਤੀ ਮਹਿਰੀ ਨੇ ਰੋਟੀਆ ਲਾਹੀਆਂ। ਜਥੇਦਾਰ ਨੇ ਰੋਟੀਆ ਵਿਚ ਕੋਈ ਖਾਸ ਦਿਲਚਸਪੀ ਨਾ ਲਈ। ਮੌਲਵੀ ਨੇ ਇਕ ਦੋ ਵੇਰਾ ਫੁਲਕੇ ਚੰਗੇ ਸੇਕਣ ਲਈ ਆਖਿਆ। ਮੈਂ ਬਾਹਰੋਂ ਆਣ-ਜਾਣ ਵਾਲਿਆਂ ਨਾਲ ਗੱਲੀਂ ਲੱਗਾ ਰਿਹਾ। ਜਥੇਦਾਰ ਨੂੰ ਕਈਆਂ ਨੇ ਵਾਰੋ ਵਾਰੀ ਆਖਿਆ, ''ਜੀ ਤੁਸੀਂ ਆਰਾਮ ਨਾਲ ਬੈਠੋ, ਅਸੀਂ ਸਭ ਕੁਝ ਚੰਗੀ ਤਰ੍ਹਾਂ ਆਪ ਤਿਆਰ ਕਰਵਾਂਦੇ ਹਾਂ'' ਪਰ ਜਥੇਦਾਰ ਨੂੰ ਸ਼ਾਇਦ ਇਤਬਾਰ ਨਹੀਂ ਸੀ ਕਿ ਉਸ ਤੋਂ ਚੰਗਾ ਵੀ ਕੋਈ ਮੁਰਗਾ ਬਣਾ ਸਕਦਾ ਹੈ, ਉਹ ਚੁਲ੍ਹੇ ਦੇ ਸਿਰਹਾਣੇ ਹੀ ਰਿਹਾ।

(੩)

ਪਿਤਾ ਜੀ ਸਵੇਰੇ ਮੱਝ ਚੋ ਕੇ ਹਟੇ, ਜਥੇਦਾਰ ਨੇ ਕਿਹਾ ਮੈਂ ਤੇ ਕੱਚਾ ਹੀ ਪੀ ਲਵਾਂਗਾ। ਜਿਹੜਾ ਦੁਧ ਬਾਕੀ ਬਚਿਆ, ਉਹ ਮਾਸੀ ਕਰਤਾਰੋ ਦੇ ਚੁਲ੍ਹੇ ਤੇ ਗਰਮ ਕਰ ਕੇ ਮੈਂ ਤੇ ਮੌਲਵੀ ਨੇ ਪੀ ਲਿਆ।

''ਲਾਲਾ ਜੀ ਤੁਸੀਂ ਅੰਮ੍ਰਿਤਸਰ ਕਿਉਂ ਨਹੀਂ ਚਲਦੇ, ਇਥੇ ਕੀ ਕਰਦੇ ਹੋ, ਉਥੇ ਟੱਬਰ ਵਿਚ ਚਲ ਕੇ ਰਵ੍ਹੋ, ਬੁੱਢੀਆ ਹੱਡੀਆ ਹਨ, ਚਾਰ ਦਿਨ ਸੁਖ ਲਵੋ।'' ਜਥੇਦਾਰ ਨੇ ਦੁਧ ਨਾਲ ਲਿਬੜੀਆ ਮੁਛਾ ਸਾਫ ਕਰਦਿਆ ਕਿਹਾ।

''ਜਥੇਦਾਰ ਜੀ ਮੈਂਡਾ ਤੇ ਕੁਝ ਨਹੀਂ, ਪਰ ਜੇ ਹਿੱਕ ਦਿਹਾੜਾ ਵੀ ਮੈਂ ਕਿਧਰੇ ਬਾਹਰ ਅੰਦਰ ਚਲਾ ਜਾਵਾ ਤਾ ਸਾਰੇ ਗਿਰਾਏਂ ਵਿਚ ਤਰਥੱਲੀ ਮਚ ਜਾਨੀ ਏ। ਅਜ ਤੁਸੀਂ ਰਹੋ ਤਾ ਆਪੇ ਪਤਾ ਲੱਗ ਜਾਏ ਕਿ ਮੈਂ ਇਥੇ ਕੇ ਕਰਨਾ ਹਾ।''

''ਰਹਿ ਤੇ ਨਹੀਂ ਸਕਦੇ, ਲਾਲਾ ਜੀ, ਪਿਛੇ ਕੰਮ ਖਰਾਬ ਹੁੰਦਾ ਹੈ।'' ਜਥੇਦਾਰ ਤੋਂ ਪਹਿਲਾ ਹੀ ਮੌਲਵੀ ਬੋਲ ਪਿਆ।

''ਚਲੋ, ਚਲੋ, ਚਲੋ'' ਅਸਾ ਤਿੰਨਾ ਦੇ ਮੂੰਹ ਵਿਚ ਹੀ ਸੀ ਕਿ ਇਕ ਤਹਿਮਤ ਵਾਲਾ ਜਵਾਨ ਪੱਟਿਆਂ ਤੇ ਹਥ ਫੇਰਦਾ ਅੰਦਰ ਆਇਆ।

''ਨਿਕੇ ਭਾਈ ਉਰੀ ਕਦਣ ਆਏ ਨੇ ?'' ਮੇਰੀ ਵਲ ਤਕ ਕੇ ਉਸ ਨੇ ਕਿਹਾ ਤੇ ਦਸਤ-ਪੰਜਾ ਲੈ ਕੇ ਬਹਿ ਗਿਆ। ''ਆ ਅਹਿਮਦਾ ਕੇ ਗੱਲ ਏ ? ਪਿਤਾ ਜੀ ਨੇ ਉਸ ਤੋਂ ਪੁਛਿਆ।

''ਭਾਈ ਜੀ ਗੱਲ ਕੇ ਏ, ਮੈਂਡੇ ਨਾਲ ਜ਼ਰਾ ਜੁਲੋ, ਨਵਾਬੇ ਨੀ ਚਰੀ ਮਾਲੇ ਆਂ ਕੈ ਚਰਾ ਬੈਠਾਂ, ਬਲਾ ਗਲ ਪਾ ਲਈ ਏ, ਕੋਈ ਮਿਣ ਕਛ ਕੇ ਹੀ ਨਹੀਂ ਦੇਂਨਾ, ਕਿਸੇ ਆਂ ਹਿਸਾਬ ਨਹੀਂ ਆਣਾ, ਜੁਲਸੋ ਤੇ ਨਿਬੜਸੀ।''

ਪਿਤਾ ਜੀ ਨੇ ਸਾਡੇ ਵਲ ਵੇਖਕੇ ਕਿਹਾ, ''ਇਹ ਟੁਰਦੇ ਨੇ ਤੇ ਜੁਲਨੇ ਆ।'' ਅਹਿਮਦ ਸ਼ਾਹ 'ਹਛਾ' ਆਖ ਕੇ ਟੁਰ ਗਿਆ। ਉਸ ਨੇ ਅਜੇ ਬੂਹਿਉਂ ਬਾਹਰ ਪੈਰ ਰਖਿਆ ਹੀ ਸੀ ਕਿ ਮਤਾ ਨਾਈ ਆ ਗਿਆ।

ਮੌਲਵੀ ਨੇ ਜਥੇਦਾਰ ਨੂੰ ਕਿਹਾ : ''ਉਠੋ ਫਿਰ ਧੁਪ ਚੜ੍ਹ ਪਵੇਗੀ।''

ਮਤੇ ਨੇ ਮੇਰੇ ਨੇੜੇ ਹੁੰਦਿਆ ਕਿਹਾ, ''ਨਿੱਕੇ ਭਾਈ ਉਰੀ ਆਏ ਕਦਣ ਤੇ ਟੁਰਨੇ ਨੀਆਂ ਕੇ ਗੱਲਾਂ ਪਏ ਕਰਨੇ ਨੇਂ।''

ਪਿਤਾ ਜੀ ਦੇ ਪੁਛਣ ਤੇ ਮਤਾ ਆਖਣ ਲਗਾ, ''ਭਾਈ ਜੀ ਇਸ ਗੁਰੇ ਮਰਵਾਹੇ ਨੇ ਤੇ ਹੱਦ ਹੀ ਮੁਕਾ ਦਿਤੀ ਏ, ਖ਼ਬਰੇ ਹਬੇ ਆ ਜਾਨ ਦੇਣੀ ਸੋ ਕਿ ਨਹੀਂ, ਮੱਕਈ ਨੀ ਹਿਕ ਪਾਈ (੩੧ ਸੇਰ) ਪਿਛਲੇ ਸਿਆਲੇ ਉਸ ਕੋਲੋਂ ਘਿਧੀ ਸੀ ਤੇ ਦਾਹ ਨਗਦ, ਉਹ ਸੌ ਪੂਰਾ ਬਣਾਈ ਬੈਠੇ, ਜਰਾ ਉਸ ਦੀ ਵਹੀ ਵੇਖ ਕੇ ਨਾਵਾਂ ਲੁਹਾ ਦਿਉ, ਮੈਂਡੀ ਜਾਨ ਛੁਟਨੀ ਔਖੀ ਹੋਈ ਪਈ ਏ।''

''ਕੋਈ ਨਹੀਂ ਮਤਿਆ, ਮਹਿਮਾਨ ਟੁਰ ਲੈਣ, ਮੈਂ ਗੁਰੇ ਆਂ ਸਮਝਾਸਾ, ਹਿਸਾਬ ਵੇਖ ਘਿਨਸਾਂ।'' ਪਿਤਾ ਜੀ ਦਾ ਜਵਾਬ ਸੁਣ ਕੇ ਮਤੇ ਦਾ ਨਿਮੋਝੂਣਾ ਚਿਹਰਾ ਭਖ ਪਿਆ।

''ਚੰਗਾ ਲਾਲਾ ਜੇ ਸਾਨੂੰ ਦੇਰ ਹੁੰਦੀ ਏ।'' ਜਥੇਦਾਰ ਦੀ ਗੱਲ ਦਾ ਮੈਂ ਤੇ ਮੌਲਵੀ ਦੋਹਾਂ ਨੇ ਹੁੰਗਾਰਾ ਭਰਿਆ। ਪਿਤਾ ਜੀ ਸਾਨੂੰ ਵਿਦਾ ਕਰਨ ਲਈ ਉਠੇ ਹੀ ਸਨ ਕਿ ਜੁੰਮੇ ਮੁਸੱਲੀਏ ਨੇ ਆਣ ਸਾਹਿਬ ਸਲਾਮ ਆਖੀ। ''ਭਾਈ ਜੀ ਮੈਂ ਪਹਾੜੂ ਅਲਪਿਆਲੇ ਨਾਲ ਵੱਛੇ ਦਾ ਸੌਦਾ ਮਾਰਿਐ, ਜੁਲੋ ਜਰਾ ਦੰਦ ਤਕੀ ਕੇ ਉਸ ਨੀ ਉਮਰਾਂ ਨਾ ਅੱਟਾ ਸੱਟਾ ਦਸੋ ਖਾਂ।''

''ਓ ਮੁਸੱਲੀਆ ਸੌਹਰਿਆ ਕਿਥੇ ਅਲਪਿਆਲਾਂ ਦੇ ਅੱਡੇ ਜਾ ਚੜ੍ਹਿਐਂ,'' ਜੁੰਮੇਂ ਨੂੰ ਜੁਆਬ ਦੇਂਦਿਆਂ ਪਿਤਾ ਜੀ ਨੇ ਕਿਹਾ : ''ਅਜੇ ਤੇ ਮੈਂ ਵਿਹਲਾ ਨਹੀਂ।'' ਜੁਮਾਂ ਕੁਝ ਸਹਿਮ ਗਿਆ, ਉਸ ਦੇ ਮੱਸਿਆ ਰੰਗੇ ਚਿਹਰੇ ਤੋਂ ਮਨ ਦੀ ਅਵਸਥਾ ਦਾ ਪਤਾ ਲਾਣਾ ਔਖਾ ਸੀ, ਮੂੰਹੋਂ ਚੁਪ ਸੀ ਤੇ ਦੰਦ ਬੰਦ ਸਨ।

ਹੁਣ ਅਸੀਂ ਪੱਕੇ ਇਰਾਦੇ ਨਾਲ ਉਠੇ। ਜਥੇਦਾਰ ਤੇ ਮੌਲਵੀ ਕਹਿਣ ਲਗੇ, ਲਾਲੇ ਉਰਾਂ ਦੇ ਕੰਮ ਨਹੀਂ ਮੁਕਣੇ, ਛੁਟੀ ਲਵੋ, ਮੈਂ ਵੀ ਕਿਹਾ, ਹਾਂ-ਹਾਂ ਚਲੋ। ਮੈਂ ਪਿਤਾ ਜੀ ਦੇ

ਗੋਡਿਆਂ ਤੇ ਉਡ਼ਿਆ, ਉਨ੍ਹਾਂ ਗਲ ਨਾਲ ਲਾਇਆ।

"ਹੇ ਕੈ, ਆਏ ਕਦਣ ਤੇ ਜੁਲੇ ਕਦਣ, ਸੁਜਾਨ ਸਿਘਾ ਤੁਸ ਦਸਿਆ ਹੀ ਨਹੀਂ, ਗੁਰਮੇ ਉਰੀ ਆਏ ਹੋਏ ਨੇ, ਜੇ ਹੁਣ ਮੈਂ ਆਪਣੇ ਕੰਮ ਨਾ ਆਂਨੀ ਤਾ ਇਹ ਮਿਲੇ ਬਗੈਰ ਹੀ ਨੱਸ ਜੁਲਿਆ ਸਾ, ਗੁਰਮਾ ਹੁਣ ਵਡਾ ਜਣਾ ਹੋ ਗਿਐ।"

"ਨਹੀਂ ਚਾਚੀ ਖਾਤੂ"

"ਨਹੀਂ ਕੇ ਮੈਂ ਤੇ ਰੱਬ ਸਬੱਬੀ ਹੀ ਭਾਈ ਉਰਾ ਅਲ ਆਈ।" ਇਤਨੀ ਗੱਲ ਮੇਰੇ ਨਾਲ ਕਰ ਕੇ ਖਾਤੂ ਪਿਤਾ ਜੀ ਨੂੰ ਆਖਣ ਲਗੀ, "ਭਾਈ ਜੀ ਉਹ ਸੂਰ ਆਏ ਹੋਏ ਨੇ, ਛੁੜਾਉ ਉਨ੍ਹਾ ਪਿੱਟਿਆਂ ਤੋਂ ਮੈਂਡੀ ਧੀਊ ਨੀ ਜਾਨ, ਤੋਬਾ ਜਿਹਾ ਸਾਕਾ ਤੋਂ,ਦੇਣ ਜੇ ਦੇਣੇ ਨੇ ਤਲਾਕ, ਤੇ ਜੁਲੋ ਆਖੋ ਨੇ, ਖਾਣ ਆਪਣੇ ਸਿਰੋ ਆ।"

"ਹਛਾ ਖਾਤੂ ਮੈਂ ਹਿਨ੍ਹਾਂ ਨੂੰ ਜ਼ਰਾ ਟੋਰ ਆਵਾਂ।"

ਪਿਤਾ ਜੀ ਦੀ ਗੱਲ ਸੁਣ ਕੇ ਖਾਤੂ ਨੇ ਕਿਹਾ, "ਅੱਜ ਹਿਨਾਂ ਕੀ ਮੈਂ ਨਹੀਂ ਜਾਣ ਦੇਣਾ, ਮੈਂ ਕੁਕੜ ਭੇਜਨੀ ਆਂ, ਨਾਲੇਂ ਕੜਾਹੀ ਵਾਸਤੇ ਆਟਾ, ਘਿਉ ਤੇ ਮਿੱਠਾ, ਗੁਰਮੇਂ ਦੀ ਗੱਲ ਤੇ ਨਹੀਂ, ਇਸ ਤੇ ਸੰਗੀਆ ਨੇ ਕਦਣ ਇਥੇ ਆਣੈ।"

"ਨਹੀਂ ਇਹ ਤੇ ਸਵੇਲੇ ਨੇ ਹੀ ਤਿਆਰ ਹੋਏ ਬੈਠੇ ਨੇ," ਪਿਤਾ ਜੀ ਨੇ ਫਿਰ ਕਿਹਾ, "ਖਾਤੂ ਮੈਂ ਹਿਨਾਂ ਨੂੰ ਟੋਰ ਕੇ ਹੁਣੇ ਆਨਾਂ ਵਾਂ।" ਖਾਤੂ ਨੇ ਮੈਨੂੰ ਅੱਜ ਰਹਿਣ ਲਈ ਫਿਰ ਬੜਾ ਜ਼ੋਰ ਦਿਤਾ, ਅੱਜ ਉਹ ਧੀ ਦੇ ਸੌਹਰਿਆਂ ਹਥੋਂ ਬਹੁਤ ਤੰਗ ਹੋਣ ਕਰ ਕੇ ਕੁਝ ਹਮਸੋਸੀ ਹੋਈ ਸੀ। ਸਾਨੂੰ ਟੁਰਦਿਆਂ-ਟੁਰਦਿਆ ਹੀ ਦੁਪਿਹਰ ਆ ਗਈ। ਅਸਾ ਪਿਤਾ ਜੀ ਨੂੰ ਬਹੁਤੇਰਾ ਕਿਹਾ ਕਿ ਤੁਸੀਂ ਆਪਣੇ ਕੰਮ ਕਾਜ ਕਰੀ ਜਾਉ ਤੇ ਸਾਨੂੰ ਜਾਣ ਦਿਉ, ਪਰ ਉਹ ਉਤਲੀ ਬੰਨੀ ਤਕ ਸਾਨੂੰ ਟੋਰਨ ਆਉਣਾ ਚਾਹੁੰਦੇ ਸਨ। ਪਿੰਡ ਦਾ ਇਹ ਨਿਯਮ ਹੀ ਹੈ। ਖ਼ੈਰ ਖੈਰ ਕਰ ਕੇ ਜਦ ਅਸੀਂ ਬੂਹਿਉਂ ਬਾਹਰ ਮਿਕਲੇ, ਸਾਡੇ ਅਗੇ ਤੁਰੇ ਜਾਂਦੇ ਪਿਤਾ ਜੀ ਨੂੰ ਦੂਰੋਂ ਵੇਖ ਦਿਤੂ ਮਰਾਸੀ ਨੇ ਕਿਹਾ, "ਭਾਈਆ ਕਿਥੇ ਜੁਲਿਐਂ, ਮੈਂ ਆਇਆ ਸਾ ਕਿ ਚਾਰ ਅੱਠੇ ਮੰਜੀ ਨੇ ਪੁਆਸਾਂ।" ਦਿੱਤੂ ਦੇ ਹੱਥ ਵਿਚ ਵਾਣ ਦਾ ਪਿੰਨਾਂ ਸੀ ਤੇ ਮੋਢੇ ਤੇ ਰੁਖਾਟ। ਪਿਤਾ ਜੀ ਨੇ ਕਿਹਾ, ਦਿਤੂ ਮੈਂ ਹਿਨਾਂ ਮਹਿਮਾਨਾਂ ਨੂੰ ਜਰਾ ਅਗੇ ਵੱਡੀ ਬੰਨ੍ਹੀ ਤਕ ਕਰ ਆਵਾਂ।

"ਨਿੱਕੇ ਭਾਈ ਉਰੀ ਤਾਂ ਰਹਿਸਣ ਨਾ।"

"ਨਹੀਂ ਇਹ ਵੀ ਨਾਲ ਹੀ ਜੁਲਿਐ।" ਦਿਤੂ ਨੂੰ ਜੁਆਬ ਦਿੰਦੇ ਟੁਰਦੇ ਗਏ। ਬੰਨ੍ਹੀ ਦੇ ਪਾਸ ਸਾਰਾ ਗਿਰਾਂ ਹੀ ਸਾਨੂੰ ਟੋਰਨ ਲਈ ਇਕੱਠਾ ਹੋ ਗਿਆ। ਭਾਈਆਂ ਦੀ ਹਵੇਲੀ ਤੇ ਸਾਰੀ ਹੀ ਸੀ।

ਹੁਣ ਮੈਂ ਡਾਇਰੀ ਲਿਖਦਾ ਹਾਂ, ੨੦ ਮਾਰਚ ੧੯੪੭ ਦਾ ਦਿਨ ਸੀ। ਮੇਰਾ ਇਕ ਹਉਕਾ ਨਿਕਲ ਗਿਆ। ਮੈਂ ਬੜਾ ਪਛਤਾਇਆ, ਪ੍ਰੇਮ ਤੇ ਮਝੈਲ ਮੈਨੂੰ ਹੋੜਦੇ ਰਹੇ, ਪਰ ਪਤਾ

ਨਹੀਂ, ਕਿਉਂ, ਜਿਥੋਂ ਪਿੰਡੀ ਦੇ ਅਧਵਾਲਾ ਦਾ ਰਾਹ ਪਾਟਦਾ ਸੀ, ਤੱਲ੍ਹੇ ਦੇ ਚੌਕ ਚੋਂ ਮੇਰੇ ਪੈਰ ਅਧਵਾਲਾ ਵਾਲੇ ਪਾਸੇ ਪੈ ਗਏ। ਰਸਤੇ ਵਿਚ ਪਹਿਲਾਂ ਸਲਮੂਨ ਆਇਆ। ਸਲਮੂਨਾ ਨੇ ਨੱਥੂ ਖੋਜੇ ਨੂੰ ਮੈਂ ਤਾਇਆ ਤੇ ਸੇਰੇ ਨੂੰ ਚਾਚਾ ਆਖਦਾ ਹੁੰਦਾ ਸਾ। ਚਾਚੀ ਹੁਸਨ ਬਾਨੋਂ ਦੇ ਘਰ ਵਿਚ ਮੇਰੇ ਜੋਗਾ ਹੋਰ ਕੁਝ ਨਾ ਹੋਵੇ ਤਾਂ ਉਹ ਸਾਰੇ ਦਾ ਸਾਰਾ ਮੱਖਣ, ਵਿਚ ਗੁੜ ਦੀਆ ਰੋੜੀਆਂ ਭੋਰ ਕੇ ਕੈਂਹ ਦੇ ਭਾਡੇ ਵਿਚ ਮੈਨੂੰ ਚਟਾ ਦੇਂਦੀ ਸੀ। ਇਕ ਨਿੱਕੀ ਜਿਹੀ ਪਟਾਰੀ ਵਿਚ ਉਹ ਭੁਜੇ ਹੋਏ ਛੋਲਿਆ ਦੀਆਂ ਗੁਲੀਆਂ ਚੁਣ ਚੁਣ ਕੇ ਮੇਰੇ ਵਾਸਤੇ ਜਮ੍ਹਾ ਰਖਦੀ ਸੀ। ਇਸ ਵੇਲੇ ਮੈਂ ਬਹੁਤ ਹੀ ਡੂੰਘੇ ਧਿਆਨ ਵਿਚ ਸਾ, ਮਤ੍ਰੈਲ ਨੇ ਮੈਨੂੰ ਮੋਦਾ ਮਾਰਿਆ, "ਕੀ ਸੋਚਦੈਂ ਮਸਾਫਿਰਾ, ਕਿਨ੍ਹਾ ਗਿਣਤੀਆ ਵਿਚ ਏਂ।" ਇਥੇ ਮੁਸਾਫ਼ਿਰ ਸਬਦ ਸੂਈ ਵਾਗ ਮੇਰੇ ਮਨ ਨੂੰ ਚੁਭਿਆ। ਮੈਂ ਚਾਲ੍ਹੀ ਕੁ ਸਾਲ ਪਹਿਲਾ ਦੇ ਧੁੰਦਲੇ ਉਮਰ-ਪਤਰਿਆ ਦੀਆਂ ਅੱਧ-ਮਿਟੀਆ ਲਕੀਰਾਂ ਗਿਣ ਰਿਹਾ ਸਾ—ਚਾਚੀ ਹਸਨ ਬਾਨੋ ਦੇ ਘੜੇ ਵਿਚੋਂ ਮੈਂ ਟਾਸ ਵਿਚ ਪਾਣੀ ਪਾ ਕੇ ਪੀ ਲਿਆ ਸੀ, ਤਾ ਚਾਚੀ ਨੇ ਮੇਰੇ ਕੰਨ ਮਰੋੜੇ ਸੀ, "ਭੈੜਿਆ ਜਾਤਕਾ ਅਗੋਂ ਨਾ ਹੇ ਗੱਲ ਕਰੀਂ, ਤੁਸਾਂ ਸਾਡਾ ਪਾਣੀ ਨਹੀਂ ਪੀ ਸਕਣੈ।" "ਤੇ ਮੱਖਣ ਗੁਲੀਆਂ ਖਾ ਸਕਦੇ ਆਂ?" ਮੇਰੀ ਗਲ ਦਾ ਜੁਆਬ ਚਾਚੀ ਨੇ ਸਿਰਫ ਇਤਨਾ ਹੀ ਦਿਤਾ ਸੀ, "ਜੇ ਤੂੰ ਅਗੋਂ ਹਿਸ ਤਰ੍ਹਾਂ ਕਰਸੇਂ ਤਾ ਭਾਈ ਉਰੀ ਮੈਂਡੇ ਘਰ ਨਹੀਂਉ ਵੜਨ ਦੇਣ ਲਗੇ।"

ਸਲਮੂਨਾਂ ਤੇ ਅਧਵਾਲਾ ਦੇ ਖੂਹ ਜਿਮੀਆ ਵਾੜੀਆ ਸਭ ਸਾਝੀਆ ਹਨ।

ਅੱਜ ਮੈਂ ਤੇ ਮੇਰੇ ਸਾਥੀ ਛਿਆ ਫੌਜੀਆਂ ਦੀ ਹਿਫਾਜਤ ਵਿਚ ਹਾਂ, ਤਿੰਨ ਰੁਹਤਕ ਦੇ ਜਾਟ ਹਨ ਤੇ ਤਿੰਨ ਮੁਸਲਮਾਨ। ਸਲਮੂਨਾਂ ਕੋਲੋਂ ਲੰਘ ਰਹੇ ਸਾਂ, ਮੈਂ ਗਿਰਾਏਂ ਵਲ ਰੁਖ ਕੀਤਾ, ਤਾ ਇਕ ਮੁਸਲਮਾਨ ਫੌਜੀ ਨੇ ਕਿਹਾ, "ਸਰਦਾਰ ਜੀ ਸਿਧੇ ਅਧਵਾਲੇਂ ਜੁਲੋ ਜੇ ਜੁਲਣਾ ਨੇ ਤੇ, ਨਾਲੇ ਲਾਰੀ ਵਿਚ ਬਹਿ ਜਾਓ, ਹਨੇਰਾ ਹੋਣ ਤੋਂ ਪਹਿਲਾ ਸਾਨੂੰ ਪਿੰਡੀ ਪਹੁੰਚਣ ਦਾ ਹੁਕਮ ਹੈ।" ਮੈਂ ਦਸ ਚੁਕਾ ਹਾਂ, ੨੦ ਮਾਰਚ ੧੯੪੭ ਦਾ ਦਿਨ ਸੀ। ਸੂਰਜ ਦੀ ਟਿੱਕੀ ਅਜੇ ਚਮਕ ਰਹੀ ਸੀ, ਮੈਂ ਸੜਕ ਦੇ ਦੋਹੀਂ ਬੰਨੀ ਸਾਵੀਆਂ ਕਚੂਚ ਕਣਕਾ ਨੂੰ ਵੇਖਦਾ ਸਾਂ। ਅਬਦਾਂ ਦੀ ਬੰਨ੍ਹੀ ਕੋਲ ਆਣ ਕੇ ਲਾਰੀ ਰੁਕ ਗਈ। ਨਿੱਕੇ ਹੁੰਦਿਆ ਇਸੇ ਬੰਨ੍ਹੀ ਵਿਚ ਆਪਣੀ ਮੱਝ ਨੁਹਾਂਦਾ ਤੇ ਪਾਣੀ ਪਿਲਾਂਦਾ ਸਾ। ਭਾਈਆਂ ਦੀ ਹਵੇਲੀ ਦੀਆ ਸਵਾ-ਰੀਆਂ ਲਾਰੀ ਚੋਂ ਇਸੇ ਬੰਨੀ ਤੇ ਉਤਰਦੀਆਂ ਸਨ। ਜਦ ਕਦੇ ਆਵਣਾ, ਪਿਤਾ ਜੀ ਤੇ ਉਹਨਾਂ ਦੇ ਸੰਗੀ ਸਾਥੀਆ ਨੇ ਇਥੇ ਹੀ ਉਡੀਕਦੇ ਹੋਣਾ, ਕਿਸੇ ਮੇਰਾ ਸੂਟਕੇਸ ਫੜ ਲੈਣਾ ਕਿਸੇ ਕੰਬਲ, ਕਿਸੇ ਕਿਤਾਬ, ਕਿਸੇ ਨੇ ਪਿਆਰ ਭਰੇ ਮਿਠੇ ਮਖੌਲ ਨਾਲ ਮੈਨੂੰ ਹੀ ਚੁਕ ਲੈਣਾ। ਅਜ ਕੋਈ ਬਹੁਤਾ ਚਿਰ ਤੇ ਨਹੀਂ ਹੋਇਆਂ। 1940 ਵਿਚ ਮੈਂ ਸਤਿਆਗ੍ਰਹਿ ਕਰ ਕੇ ਫੜਿਆ ਗਿਆ ਸਾ। 1941 ਵਿਚ ਰਿਹਾ ਹੋਇਆ, ਪਰ ਫਿਰ ਅਗਸਤ 1642 ਵਿਚ ਸਾਰਿਆਂ ਨਾਲ ਫੜਿਆ ਗਿਆ। ਪਿਤਾ ਜੀ ਪਿਛੋਂ ਹੀ ਸਦਾ ਲਈ ਵਿਛੋੜਾ ਦੇ ਗਏ। ਇਸ ਵਾਰੀ ਰਿਹਾ ਹੋ ਕੇ ਵੀ

ਮੈਂ ਨਜ਼ਰਬੰਦ ਰਿਹਾ। ਮਤਲਬ ਇਹ ਕਿ ਅਗੇ ਮੈਂ 1940 ਤੋਂ ਪਹਿਲਾਂ ਹੀ ਕਿਤੇ ਅਧਵਾਲੇ ਆਇਆ ਹੋਵਾਂਗਾ। ਕੋਈ ਬਹੁਤ ਚਿਰ ਨਹੀਂ ਹੋਇਆ, ਪਰ ਅੱਜ ਇਉਂ ਜਾਪਿਆ ਜਿਵੇਂ ਮੈਂ ਸਦੀਆਂ ਦਾ ਓਪਰਾ ਹਾਂ। ਅਬਦਾਂ ਦੀ ਬੰਨ੍ਹੀ ਤੇ ਅੱਜ ਮੈਨੂੰ ਆਪਣੇ ਘਰ ਵਲ ਵੀ ਨਾ ਜਾਣ ਦਿਤਾ। ਦੂਰ ਸਾਰੇ ਰਾਹ ਤੋਂ ਹਟਵੇਂ ਕੁਝ ਤਹਿਮਤਾਂ ਤੁਰਿਆਂ ਵਾਲੇ ਬੰਦੇ ਖੜੇ ਸਨ, ਫੌਜੀ ਉਹਨਾਂ ਦੇ ਇਸ਼ਾਰੇ ਨਾਲ ਮੈਨੂੰ ਦੂਜੇ ਰਸਤਿਓਂ ਪਿੰਡ ਦੇ ਅੰਦਰ ਲੈ ਗਏ। ਇਕ ਫੌਜੀ ਦੇ ਰੋਕਦਿਆਂ ਰੋਕਦਿਆਂ ਮੈਂ ਦੌੜ ਕੇ ਕੱਚੀਆ ਪੌੜੀਆਂ ਥਾਣੀਂ ਕੋਠੇ ਤੇ ਚੜ੍ਹ ਗਿਆ। ਕੋਠੇ ਤੇ ਚੜ੍ਹਦਿਆਂ ਹੀ ਮੈਂ ਤਾੜ ਗਿਆ ਕਿ ਮੈਨੂੰ ਆਪਣੇ ਘਰ ਤਕ ਸਿਧੇ ਰਸਤਿਓਂ ਕਿਉਂ ਨਹੀਂ ਆਉਣ ਦਿਤਾ ਗਿਆ। ਚਾਚੇ ਮੁਖੇ ਖਨੇ ਦੇ ਘਰ ਤਕ ਸਭ ਖੋਲੇ ਹੀ ਖੋਲੇ ਹੋਏ ਪਏ ਸਨ। ਅੱਧ-ਸੜੀਆ ਛੱਤਾ, ਅੱਧ-ਡਿਗੀਆ ਕੰਧਾ, ਹਵੇਲੀ ਦਾ ਹੁਲਿਆ ਬਦਲਿਆ ਪਿਆ ਸੀ। ਤਾਏ ਨਾਨੂੰ ਦੇ ਘਰ ਦੀਆਂ ਢਠੀਆ ਕੰਧਾਂ ਦੇ ਓਹਲੇ ਕੁਝ ਜਣੇ ਜਨਾਨੀਆਂ ਖੜੋਤੇ ਹਨ। ਬਖ਼ਤਾਂ ਸੂਬੇਦਾਰਨੀ, ਭਾਗਭਰੀ ਮਰਾਸਣ ਤੇ ਜੀਊਣੀ ਤੇਲਣ ਨੂੰ ਮੋਢਿਆ ਤੋਂ ਝੂਣ ਕੇ ਮੇਰੀ ਵਲ ਹੱਥ ਨਾਲ ਇਸ਼ਾਰਾ ਕਰ ਰਹੀ ਹੈ। ਸੂਬੇਦਾਰਨੀ ਦੀ ਆਵਾਜ਼ ਮੇਰੇ ਕੰਨਾ ਤਕ ਨਹੀਂ ਪਹੁੰਚਦੀ ਸੀ ਪਰ ਉਸ ਦੇ ਹਿਲਦੇ ਬੁਲ੍ਹਾਂ ਚੋਂ ਇਸ ਵੇਲੇ ਇਸ ਤੋਂ ਬਗੈਰ ਕੁਝ ਨਿਕਲ ਨਹੀਂ ਸੀ ਸਕਦਾ, "ਹੇ ਭਾਗਭਰੀਏ ਨੀ ਹੇ ਜੀਊਣੀਏ, ਹੇ ਭਾਈ ਸੁਜਾਨੇ ਨਾ ਜਾਤਕ ਨਹੀਂ ?" "ਹੈ ਤੇ ਉਹਾ ਈ, ਪਰ ਹੇ ਅਜੇ ਜਾਤਕ ਏ ਹੈਡੀ ਲੰਮੀ ਦਾਹੜੀ।" "ਸਾੜ੍ਹਾ ਤੇ ਜਾਤਕ ਈ ਏ ਗੁਰਮਾ, ਸਾੜ੍ਹੇ ਹਥਾਂ ਵਿਚ ਜੰਮਿਐਂ।" "ਹਾ ਸਚੀ ਮੱਖਰੋ ਨੀ ਦਾਈ ਤੇ ਖਾਤੂ ਹੀ ਸੀ।" "ਹਾਂ ਸਾੜ੍ਹੇ ਹਥਾਂ ਵਿਚ ਜੰਮਿਐਂ, ਦੋਹਾ ਭੈਣਾ ਤੋਂ ਪਲੇਠੀ ਨਾ ਜਾਤਕ ਸੀ, ਹਿਸੇ ਛਤੇ ਆ ਪਾੜ ਕੇ ਵਿਚੋਂ ਲੰਘਾਇਆ ਸੀ।" "ਹਾਏ ਭੈੜਾ ਭੁਖਾ-ਭਾਣਾ ਹੋਸੀ, ਹਿਥੇ ਕੁਣ ਟਿਕੀ ਪੁਛਣੇ ਆਲਾ ਸੂ।" "ਅਸ ਹੁਣ ਹਿਸ ਨਾਲ ਗੱਲ ਵੀ ਨਾ ਕਰ ਸਕਣੇ ' "ਹਾਏ ਜ਼ਮਾਨਿਆ, ਹੀ ਬਿਹਾਰ ਕੁਥੇ ਏ ਜਿਥੇ ਮੁਸਲਮਾਨਾਂ ਕੀ ਮਾਰਿਆ ਨੇ ਤੇ ਸਾਡੇ ਜਣਿਆ ਕੀ ਤੈਸ਼ ਆ ਗਿਐ ਸਾਡੀ ਬਲਾ ਜਾਣੇ।"

ਕੋਠੇ ਤੋਂ ਹੇਠ ਉਤਰਨ ਲੱਗਿਆ ਅਜੇ ਚਾਰ ਪੌੜੀਆ ਰਹਿੰਦੀਆ ਸਨ, ਮੈਂ ਧੜੰਮ ਵਿਹੜੇ ਵਿਚ ਜਾ ਡਿੱਗਾ। ਇਕ ਫੌਜੀ ਨੇ ਮੇਰੇ ਕਪੜੇ ਛੰਡੇ, ਸੁਫੇ ਦਾ ਬੂਹਾ ਖੋਲ੍ਹ ਕੇ ਮੈਂ ਅੰਦਰ ਵੜਿਆ, ਅਗਲੀ ਕੋਠੀ ਵਿਚ ਹਨੇਰਾ ਸੀ। ਪਰ ਮੈਂ ਸਾਰਾ ਫਿਰ ਆਇਆ, ਕੋਈ ਚੀਜ ਮੇਰੇ ਪੈਰਾਂ ਵਿਚ ਨਾ ਅੜੀ। ਸੁਫੇ ਵਿਚ ਕੰਧ ਨਾਲ ਲੱਗੀਆਂ ਬਗੈਰ ਢਕਣਾਂ ਦੇ ਦੋ ਲਕੜ ਦਿਆ ਸੰਦੂਕਾ ਪਈਆ ਸਨ। ਅੰਦਰ ਵੜਦਿਆ ਬੂਹੇ ਦੇ ਨਾਲ ਖੱਬੇ ਪਾਸੇ ਇਕ ਚੱਕੀ ਉਸੇ ਤਰ੍ਹਾਂ ਪਈ ਸੀ, ਇਸ ਚੱਕੀ ਉਤੇ ਸਾਡੇ ਘਰ ਆ ਕੇ ਕਈ ਵੇਰਾਂ ਨਦਰੋ ਅਲਪਿਆਲੇ ਦੀ ਵਹੁਟੀ ਮੱਕਈ ਦਲਦੀ ਹੁੰਦੀ ਸੀ। ਭਾਗੀ ਆਪਧਿਆਨੀ ਕਈ ਮਾਹੀਏ ਦੇ ਟਪੇ ਗਾਂਦੀ ਰਹਿੰਦੀ ਤੇ ਮੈਂ ਬੂਹੇ ਪਿਛੇ ਲੁਕ ਕੇ ਸੁਣਦਾ ਹੁੰਦਾ ਸਾਂ। ਉਨ੍ਹਾਂ ਟਪਿਆ ਵਿਚੋਂ ਮੈਨੂੰ ਇਕ ਯਾਦ

ਆ ਗਿਆ । ਮੈਂ ਗੁਣ ਗੁਣਾਣ ਲਗ ਪਿਆ । ''ਪਿਪਲੇ ਨੇ ਪੱਤਿਆ ਵੇ ਕੇਹੀ ਖੜ ਖੜ ਲਾਈ ਹੋਈ ਆ, ਝੜ ਗਏ ਪੁਰਾਣੇ ਵੇ, ਰੁਤ ਨਵਿਆਂ ਦੀ ਆਈ ਹੋਈ ਆ ।''

''ਜੁਲੋ ਸਰਦਾਰ ਜੀ ਹਨੇਰਾ ਪਏ ਤੋਂ ਪਹਿਲਾ ਪਿੰਡੀ ਪਹੁੰਚਣੈ ।'' ਇਕ ਫੌਜੀ ਦੀ ਆਵਾਜ ਸੁਣਦੇ ਜਿਵੇਂ ਮੇਰੀ ਅਖ ਖੁਲ੍ਹ ਗਈ ।

ਸ੍ਰੀਮਤੀ ਮੁਸਾਫਿਰ ਤੇ
ਯੂ. ਐਨ. ਢੇਬਰ ਨਾਲ



ਮੁਸਾਫਿਰ ਮੈਮੋਰੀਅਲ ਹਾਲ
ਚੰਡੀਗੜ੍ਹ



ਪ੍ਰਧਾਨ ਮੰਤ੍ਰੀ ਇੰਦਰਾ ਗਾਂਧੀ ਨੂੰ ਆਪਣੀ ਨਵੀਂ ਛਪੀ ਪੁਸਤਕ ਭੇਟ ਕਰਦੇ ਹੋਏ



ਸਵੇਰ ਦਾ ਅਖਬਾਰ ਵੇਖ ਰਹੇ ਹਨ



ਕਵੀ ਮੁਸਾਫ਼ਿਰ

ਪਾਰਲੀਮੈਂਟ
ਜਾਣ ਲਈ ਤਿਆਰੀ





ਨਾਸਤਾ ਲੈ ਰਹੇ

ਕੇਂਦਰੀ ਪੰਜਾਬੀ ਸਭਾ ਦੇ ਮੰਚ ਤੇ ।
ਸ. ਗੁਰਬਖਸ ਸਿੰਘ ਪ੍ਰੀਤ ਲੜੀ ਉਨ੍ਹਾਂ ਦੇ ਖਬੇ ਹਥ ਬੈਠੇ ਹਨ





ਪੰਡਤ ਜਵਾਹਰ ਲਾਲ ਨਹਿਰੂ ਤੇ ਸ੍ਰੀਮਤੀ ਇੰਦਰਾ ਗਾਂਧੀ ਨਾਲ



ਉੱਘੇ ਪਤ੍ਰਕਾਰ ਲਾਲਾ ਜਗਤ ਨਾਰਾਇਣ ਹੋਰਾਂ ਦੇ ਨਾਲ



1965 ਦੀ ਭਾਰਤ-ਪਾਕ ਲੜਾਈ ਵਿਚ
ਜੰਗ ਦੇ ਮੁਹਾਜ਼ ਤੇ ਇਕ ਫੇਰੀ



ਮਾਸਟਰ ਤਾਰਾ ਸਿੰਘ
ਜੀ ਦੇ ਨਾਲ



ਲੈਨਿਨਗਰਾਡ ਵਿਚ ਇਕ ਹਿੰਦੁਸਤਾਨੀ ਵਫਦ ਦੇ ਨਾਲ

ਪੰਜਾਬ ਦੇ ਮੁਖ ਮੰਤ੍ਰੀ





ਪੰਡਤ ਨਹਿਰੂ ਤੇ ਹੋਰ ਭਾਰਤੀ ਆਗਆ ਨਾਲ

ਡਾਕਟਰ ਜ਼ਾਕਿਰ ਹੁਸੈਨ ਤੇ ਸ੍ਰੀ ਲਾਲ ਬਹਾਦਹ ਸਾਸਤ੍ਰੀ ਟ





ਅਰਦਾਸ ਵਿਚ

ਤੇ ਫਿਰ ਉਹ ਤੁਰ ਗਏ



## ਠਿੱਬੀ ਜੁੱਤੀ

ਇਹ ਜੁੱਤੀ ਜਦੋਂ ਅਜੇ ਠਿੱਬੀ ਨਹੀਂ ਸੀ, ਵੈਰਾਗ ਜਿਥੇ ਵੀ ਪਾ ਕੇ ਜਾਦਾ, ਲੋਕਾ ਨੂੰ ਇਸ ਦੇ ਪੈਰਾਂ ਵਲ ਉਚੇਚੇ ਵੇਖਣਾ ਪੈਂਦਾ। ਜਾਣੂ-ਪਛਾਣੂ ਬੰਦੇ ਤਾ ਇਸ ਜੁੱਤੀ ਬਾਬਤ ਸਵਾਲਾਂ ਦੀ ਝੜੀ ਲਾ ਦਿੰਦੇ, ਪਰ ਅਣਜਾਣੂ ਵੀ ਇਸ ਵਲ ਐਸੀ ਨਜ਼ਰ ਨਾਲ ਵੇਖਦੇ, ਜਿਵੇਂ ਹੁਣੇ ਕੋਈ ਸਵਾਲ ਕਰਨ ਵਾਲੇ ਹਨ। ਮਿੱਤਰ ਮੰਡਲੀ ਵਿਚ ਤਾਂ ਇਕ ਵੇਰਾਂ ਕੁਝ ਸਮੇਂ ਤਕ ਇਹ ਜੁੱਤੀ ਕਾਫ਼ੀ ਚਰਚਾ ਦਾ ਮਜਮੂਨ ਬਣੀ ਰਹੀ। ਵੈਰਾਗ ਦਾ ਕੋਈ ਹੀ ਮਿੱਤਰ ਹੋਵੇਗਾ, ਜਿਸ ਨੇ ਇਕ ਵੇਰਾਂ ਇਹੋ ਜਿਹੀ ਜੁੱਤੀ ਮੰਗਵਾ ਦੇਣ ਦੀ ਮੰਗ ਨਾ ਕੀਤੀ ਹੋਵੇ, "ਯਾਰ ਵੈਰਾਗ! ਇਹ ਜੁੱਤੀ ਕਿਥੋਂ ਤੇ ਕਦੋਂ ਮੰਗਵਾਈ ਊ? ਕਿਤਨੇ ਤੋਂ ਆਈ ਏ? ਕੌਣ ਲਿਆਇਆ ਏ?" ਇਹ ਤਾਂ ਇਕ ਇਕ ਵਾਰੀ ਸਭ ਨੇ ਪੁੱਛਿਆ ਹੋਵੇਗਾ। ਵੈਰਾਗ ਪਾਸੋਂ ਜਿਤਨੇ ਵੀ ਸਵਾਲ ਇਸ ਸੰਬੰਧੀ ਪੁੱਛੇ ਜਾਦੇ ਹਨ, ਉਹ ਖਿੱਝਦਾ ਨਹੀਂ, ਸੁਆਦ ਜਿਹਾ ਅਨੁਭਵ ਕਰਦਾ ਹੈ। ਇਹ ਉਸ ਦੇ ਚਿਹਰਿਉਂ ਪਤਾ ਲੱਗ ਜਾਂਦਾ ਹੈ, ਸਗੋਂ ਇਹ ਪ੍ਰਤੀਤ ਹੁੰਦਾ ਹੈ ਕਿ ਜੇ ਕਦੇ ਕਿਧਰੇ ਇਸ ਜੁੱਤੀ ਬਾਰੇ ਕੋਈ ਕੁਝ ਨਾ ਪੁੱਛੇ ਤਾਂ ਵੈਰਾਗ ਉਦਾਸੀ ਜਹੀ ਮਹਿਸੂਸ ਕਰਦਾ ਹੈ। ਵੈਰਾਗ ਕਈ ਵੇਰ ਨਿੱਕੇ ਨਿੱਕੇ ਹਾਦਸਿਆਂ ਤੋਂ ਬਚਿਆ ਤੇ ਇਕ ਦੋ ਵੇਰ ਚੰਗੇ ਵੱਡੇ ਹਾਦਸਿਆਂ ਤੋਂ। ਕਾਰਨ ਇਹ ਕਿ ਤੁਰਦਾ-ਤੁਰਦਾ ਅੱਗੇ ਸਿੱਧਾ ਵੇਖਣ ਦੀ ਬਜਾਏ ਜੁੱਤੀ ਵਲ ਵੇਖਣਾ ਸ਼ੁਰੂ ਕਰ ਦਿੰਦਾ ਸੀ। ਜਦ ਇਹ ਜੁੱਤੀ ਵਲ ਉਚੇਚਾ ਵੇਖਦਾ ਤਾ ਇਸ ਦੀ ਨਜ਼ਰ ਜੁੱਤੀ ਤਕ ਹੀ ਸੀਮਤ ਨਹੀਂ ਰਹਿੰਦੀ, ਉਹ ਦੂਰ-ਦੂਰ ਚਲੀ ਜਾਂਦੀ। ਨਜ਼ਰ ਤਾਂ ਹੱਦਾਂ-ਬੰਨਿਆਂ ਦੀ ਕੰਧ ਤੋਂ ਆਜ਼ਾਦ ਹੈ, ਨਜ਼ਰ ਨੂੰ ਤਾਂ ਪਾਸਪੋਰਟ-ਵੀਜ਼ੇ ਦੀ ਲੋੜ ਨਹੀਂ। ਉਹ ਤਾਂ ਜਿਥੇ ਬੈਠ ਕੇ ਇਹ ਜੁੱਤੀ ਤਿਆਰ ਹੋਈ, ਉਹ ਰਛ-ਦਾਨ ਜਿਨ੍ਹਾਂ ਨਾਲ ਇਹ ਜੁੱਤੀ ਬਣੀ, ਫਿਰ ਉਹ ਹੱਥ, ਜਿਨ੍ਹਾਂ ਨੇ ਇਸ ਜੁੱਤੀ ਲਈ ਧਾਗੇ ਵੱਟੇ, ਤੇ ਇਸ ਦੇ ਚਮੜੇ ਨੂੰ ਧੋੜ੍ਹਾ ਮਲਿਆ, ਉਹ ਗੋਡੇ ਜਿਨ੍ਹਾਂ ਦਾ ਸਹਾਰਾ ਇਸ ਜੁੱਤੀ ਦੇ ਜਨਮ ਧਾਰਨ ਵਿਚ ਸਹਾਈ ਹੋਇਆ, ਉਹ ਸਾਰੇ ਦਾ ਸਾਰਾ ਵਾਤਾਵਰਨ, ਵੈਰਾਗ ਦੀਆ ਅੱਖਾਂ ਦੇ ਸਾਹਮਣੇ ਫਿਰਨ ਲੱਗ ਪੈਂਦਾ ਹੈ। ਵੈਰਾਗ ਨੇ ਇਨ੍ਹਾਂ ਹੱਥਾ ਦੀਆਂ ਤਿਆਰ ਹੋਈਆਂ ਕਈ ਜੁੱਤੀਆਂ ਹੰਢਾਈਆਂ ਸਨ, ਕਦੇ ਵੀ ਉਸ ਨੇ ਉਨ੍ਹਾਂ ਜੁੱਤੀਆਂ ਨਾਲ ਐਡਾ ਮਹ ਨਹੀਂ ਸੀ ਕੀਤਾ, ਸਗੋਂ ਥੋੜ੍ਹੀ ਜਿਹੀ ਪੁਰਾਣੀ ਹੋ ਜਾਣ ਤੇ ਉਹ ਕਿਸੇ ਪੈਰੋਂ ਨੰਗੇ ਗ਼ਰੀਬ ਨੂੰ ਦੇ ਦਿੰਦਾ ਸੀ ਤੇ ਆਪ ਨਵੀਂ ਲੈ ਆਉਂਦਾ ਸੀ। ਜੁੱਤੀ ਛੇਤੀ ਬਦਲ ਲੈਣ ਕਰ ਕੇ ਵੈਰਾਗ ਨੂੰ ਮੋਚੀਆਂ ਦੇ ਮਹੱਲੇ ਜਾਣ ਦਾ ਮੌਕਾ ਵੀ ਛੇਤੀ ਛੇਤੀ ਮਿਲ ਜਾਂਦਾ ਸੀ। ਲਾਗੇ ਚਾਗਿਉਂ

ਦੋਸਤਾਂ-ਮਿੱਤਰਾਂ ਦੀਆਂ ਮੰਗਾਂ ਪੂਰੀਆਂ ਕਰਨ ਲਈ ਵੀ ਉਸ ਨੂੰ ਰੋਜ਼-ਰੋਜ਼ ਜਾਂ ਤੀਜੇ-ਚੌਥੇ ਉਸ ਮਹੱਲੇ ਫੇਰਾ ਮਾਰਨ ਦਾ ਅਵਸਰ ਮਿਲ ਜਾਂਦਾ ਸੀ। ਬਹੁਤੇ ਦੋਸਤ ਤਾਂ ਇਹ ਸੁਨੇਹਾ ਭੇਜਦੇ ਸਨ ਕਿ ਸਾਡੇ ਪੈਰਾਂ ਦਾ ਮੇਚਾ ਇਕੋ ਹੀ ਹੈ, ਆਪਣੇ ਮੇਚੇ ਦੀ ਹੀ ਬਣਵਾ ਕੇ ਭੇਜ ਦੇ। ਵੈਰਾਗ ਜਦ ਇਸ ਕੰਮ ਦੇ ਬਹਾਨੇ ਜਾਂਦਾ, ਉਹ ਦਰਵਾਜ਼ੇ ਵਿਚੋਂ ਹੀ ਉੱਚੀ ਸਾਰੀ ਆਖਦਾ, "ਚਾਚਾ ਸੁਰਾਜ !" "ਸਾਹਿਬ ਸਲਾਮਤ ! ਜੀ ਆਏ ਸ਼ਾਹ ਜੀ," ਸੁਰਾਜ ਹੱਥਲੇ ਕੰਮ ਨੂੰ ਕਰਦਿਆਂ-ਕਰਦਿਆਂ ਹੀ ਜਵਾਬ ਦਿੰਦਾ ਤੇ ਨਾਲ ਹੀ ਉੱਚੀ ਆਵਾਜ ਵਿਚ ਆਖਦਾ : 'ਨੂਰੋ, ਸ਼ਾਹ ਵਾਸਤੇ ਪੀੜ੍ਹੀ ਲੈ ਆ" ਨੂਰੋ ਦੌੜ ਕੇ ਪੀੜ੍ਹੀ ਲੈ ਆਉਂਦੀ ਤੇ ਕੋਲ ਬਹਿ ਕੇ ਹੌਲੇ-ਹੌਲੇ, ਪੋਲੇ-ਪੋਲੇ ਵੈਰਾਗ ਦੇ ਪੈਰਾਂ ਤੇ ਹੱਥ ਫੇਰਨ ਲਗ ਪੈਂਦੀ। ਸੁਰਾਜ ਵੇਖ ਕੇ ਆਖਦਾ : "ਐਡੀ ਜਲਦੀ ਕਿਥੇ ਮੇਚੇ ਵਿਚ ਫ਼ਰਕ ਪੈ ਜਾਣੈ, ਵੈਰਾਗ ਦੇ ਪੈਰਾ ਦੀ ਤਾਂ ਮੈਨੂੰ ਇੰਜ ਪਛਾਣ ਏ ਕਿ ਅੱਖੀਆਂ ਨੂਟ ਕੇ ਜੁੱਤੀ ਬਣਾ ਛੋੜਾਂ ਤੇ ਤੀਲੇ ਜਿੰਨਾ ਫ਼ਰਕ ਵੀ ਪੈ ਜਾਏ ਤਾ ਮੈਨੂੰ ਨਥੂ ਦਾ ਪੁੱਤ ਨਾ ਸਮਝੇ।" ਇਸ ਤਰ੍ਹਾਂ ਦੀਆ ਗੱਲਾਂ ਕਿਤਨਾ ਚਿਰ ਉਸ ਨਿੱਕੇ ਜਿਹੇ ਕੱਚੇ ਪਰ ਸੋਹਣੇ ਲਿਪੇ ਪੋਚੇ ਹੋਏ ਕੋਠੇ ਵਿਚ ਬਹਿ ਕੇ ਹੁੰਦੀਆਂ ਰਹਿੰਦੀਆ। ਇਹ ਸਾਰੇ ਨਕਸ਼ੇ ਦੀ ਯਾਦ ਹੂ-ਬਹੂ ਇਹ ਜੁਤੀ ਵੈਰਾਗ ਦੀਆਂ ਅੱਖਾਂ ਸਾਹਮਣੇ ਲੈ ਆਉਂਦੀ ਤੇ ਉਸ ਦਾ ਮਨ ਕਿਤਨਾ-ਕਿਤਨਾ ਚਿਰ ਖ਼ੁਸ਼ੀ, ਉਦਾਸੀ, ਰੋਸ, ਰੁਖੇਵੇਂ, ਆਸਾ-ਨਿਰਾਸਾ ਦੀ ਖਿੱਚੜੀ ਜਹੀ ਬਣਿਆ ਰਹਿੰਦਾ।

ਹੁਣ ਵੈਰਾਗ ਨੂੰ ਕਿਤਨਾ ਚਿਰ ਇਹ ਠਿੱਬੀ ਜੁੱਤੀ ਸਲੀਪਰ ਦੇ ਤੌਰ ਤੇ ਵਰਤਦਿਆ ਹੋ ਗਿਆ। ਇਹ ਸਿਫ਼ਫ਼ ਠਿੱਬੀ ਹੀ ਨਹੀਂ ਰਹੀ, ਇਸ ਦੇ ਪੰਜਿਆਂ ਦੇ ਦੋਹੀਂ ਪਾਸੀਂ ਐਸੀਆਂ ਬਾਰੀਆਂ ਜਿਹੀਆ ਨਿਕਲ ਆਈਆ ਹਨ, ਜਿਨ੍ਹਾ ਥਾਣੀ ਹਵਾ ਤਾਂ ਕੀ ਆਉਣੀ ਹੈ, ਮਿੱਟੀ-ਰੋੜੇ ਖੁਲ੍ਹੇ ਅੰਦਰ ਦਾਖ਼ਲ ਹੋ ਕੇ ਪੈਰਾਂ ਨੂੰ ਕੁਝ ਚੋਭ ਜਹੀ ਦਿੰਦੇ ਰਹਿੰਦੇ ਹਨ। ਨ੍ਹਾਣ-ਧੋਣ ਪਿਛੋਂ ਜਦ ਵੈਰਾਗ ਨਵੇਂ ਬੂਟ ਜਾਂ ਜੁੱਤੀ ਪਾਣ ਲਗਦਾ ਹੈ ਤਾਂ ਜ਼ਰੂਰ ਆਪਣੀ ਭਰਜਾਈ ਪਾਸੋਂ ਟਿੰਚਰ ਆਇਉਡੀਨ ਪੈਰ ਦੀ ਕਿਸੇ ਨਾ ਕਿਸੇ ਉਂਗਲੀ ਤੇ ਲਾਉਣ ਲਈ ਮੰਗਦਾ ਹੈ। ਬਸ ਉਸੇ ਵੇਲੇ ਇਕ ਸੁਆਦਲੀ ਚਰਚਾ ਛਿੜ ਪੈਂਦੀ ਹੈ : "ਹੁਣ ਇਸ ਜੁੱਤੀ ਦਾ ਖਹਿੜਾ ਛੱਡਣਾ ਨਹੀਂ ? ਰੋਜ਼ ਪੈਰਾ ਤੇ ਕਿਸੇ ਨਾ ਕਿਸੇ ਥਾਂ ਜ਼ਖ਼ਮ ਜਿਹਾ ਬਣਾ ਦਿੰਦੀ ਹੈ, ਇਹ ਜੁੱਤੀ।" ਵੈਰਾਗ ਦੇ ਪੈਰਾਂ ਤੇ ਟਿੰਚਰ ਦਾ ਬੁਰਾ ਲਾਂਦਿਆਂ-ਲਾਂਦਿਆਂ ਭਾਬੀ ਜਦ ਇਹ ਗੱਲ ਆਖਦੀ ਹੈ ਤਾਂ ਵੈਰਾਗ ਹਾਲੀ ਦਾ ਸ਼ੇਅਰ ਗੁਣ-ਗੁਣਾਣ ਲੱਗ ਜਾਂਦਾ ਹੈ : "ਹੈ ਪਾਸ ਦੋਸਤੋਂ ਕੀ ਮੇਰੇ ਯਹੀ ਨਿਸ਼ਾਨੀ, ਯਾ ਰੱਬ ਕਭੀ ਨਾ ਪਾਏ ਜ਼ਖਮ ਇੰਦ-ਇ-ਮਾਲ ਮੇਰਾ।" ਥੋੜ੍ਹਾ ਚਿਰ ਦਿਓਰ-ਭਾਬੀ ਦੀ ਚੰਗੀ ਟਿੱਚਕਰ ਹੁੰਦੀ ਰਹਿੰਦੀ। ਇਹ ਮੌਕਾ ਹੁੰਦਾ, ਜਦ ਭਰਜਾਈ ਉਸ ਨੂੰ ਵਿਆਹ ਕਰਵਾ ਲੈਣ ਦੀ ਪ੍ਰੇਰਨਾ ਵੀ ਕਰ ਲੈਂਦੀ। ਖ਼ਬਰੇ ਕਿਤਨੀਆਂ ਕੁੜੀਆਂ ਦੇ ਨਾਂ ਤੇ ਮੁਹਾਂਦਰਿਆਂ ਦੀ ਤਸਵੀਰ ਖਿੱਚ ਕੇ ਭਾਬੀ ਉਸ ਦੇ ਸਾਹਮਣੇ ਰਖ ਦਿੰਦੀ, ਤੇ ਵੈਰਾਗ ਹਾਸੇ ਨਾਲ ਟਾਲਦਿਆਂ ਆਖ਼ਦਾ, "ਭਾਬੀ ਤੂੰ ਪੜ੍ਹੀ ਤਾਂ ਐਡੀ ਨਹੀਂ, ਪਰ ਚਿਤ੍ਰਕਾਰ ਬੜੀ

ਚੰਗੀ ਏਂ, ਜੇ ਤੈਨੂੰ ਬੁਰਸ਼ ਹੱਥ ਲੱਗ ਜਾਏ ਤਾਂ ਖ਼ਬਰੇ ਅੰਮ੍ਰਿਤਾ ਸ਼ੇਰਗਿਲ ਨੂੰ ਵੀ ਚਿਤ੍ਰਕਾਰੀ ਵਿਚ ਮਾਤ ਕਰ ਜਾਵੇਂ ।'' ''ਜੇ ਥੋੜ੍ਹਾ ਜਿਹਾ ਹੋਰ ਵੱਡਾ ਹੋ ਗਿਓਂ ਤਾਂ ਕਿਸੇ ਕੁੜੀ ਹੀ ਨਹੀਂ ਦੇਣੀ, ਛੜਾ ਲੰਡੋਰ ਹੀ ਰਹੇਂਗਾ, ਤੇ ਛੜੇ ਨੂੰ ਕੋਈ ਘਰ ਗੁਆਂਢ ਮਕਾਨ ਵੀ ਕਿਰਾਏ ਤੇ ਨਹੀਂ ਦਿੰਦਾ ।'' ਭਾਬੀ ਦੀ ਸੁਣ ਕੇ ਵੈਰਾਗ ਆਖਦਾ ਹੈ : ''ਭਾਬੀ ਦੁਨੀਆਂ ਵਿਚ ਕੋਈ ਵਿਆਹ ਕਰਵਾਣਾ ਹੀ ਕੰਮ ਨਹੀਂ, ਮਾਵਾਂ-ਭਰਜਾਈਆ ਨੂੰ ਐਵੇਂ ਚਿੰਤਾ ਲੱਗੀ ਰਹਿੰਦੀ ਏ ।'' ਅਜਿਹੇ ਮੌਕੇ ਤੇ, ਅਜਿਹੀ ਚਰਚਾ ਵੇਲੇ, ਵੈਰਾਗ ਤਿੰਨ ਚਾਰ ਮਸ਼ਹੂਰ ਕੁਆਰਿਆਂ ਦੇ ਨਾਮ ਲੈ ਲੈਂਦਾ, ਜਿਨ੍ਹਾ ਦਾ ਦੇਸ਼ ਵਿਚ ਬੜਾ ਨਾਮ ਹੈ । ਤੇ ਇਸ ਤਰ੍ਹਾਂ ਲਾਡ ਜਿਹੇ ਨਾਲ ਭਾਬੀ ਨੂੰ ਸੰਬੋਧਨ ਕਰਦਾ : — ਭਾਬੀ ਬੰਗਾਲ ਦੇ ਮੁਖ ਮੰਤਰੀ ਡਾਕਟਰ ਰਾਏ ਦਾ ਨਾਮ ਜਾਣਦੀ ਏਂ, ਉਸ ਨੇ ਸਾਰੀ ਉਮਰ ਵਿਆਹ ਨਹੀਂ ਸੀ ਕਰਵਾਇਆ । ਫਿਰ ਉੱਤਰ ਪ੍ਰਦੇਸ਼ ਦਾ ਮੁਖ ਮੰਤਰੀ ਗੁਪਤਾ, ਮਦਰਾਸ ਦਾ ਮੁਖ ਮੰਤਰੀ ਕਾਮਰਾਜ ਨਾਡਾਰ ਤੇ ਇਹ ਕ੍ਰਿਸ਼ਨਾ ਮੈਨਨ, ਸਾਰੇ ਕੁਆਰੇ ਦੇ ਕੁਆਰੇ ਹਨ, ਹੁਣ ਦੱਸ ਇਹ ਲੰਡੋਰ ਹਨ, ਇਨ੍ਹਾ ਨੂੰ ਕੋਈ ਵਿਆਹ ਦਾ ਘਾਟਾ ਸੀ ? ਇਥੋਂ ਸਾਬਤ ਹੁੰਦਾ ਹੈ ਕਿ ਦੁਨੀਆ ਵਿਚ ਵਿਆਹ ਹੀ ਕੋਈ ਵਡੀ ਗੱਲ ਨਹੀਂ । ਆਪਣੇ ਪੰਜਾਬ ਦੇ ਸੂਬੇ ਵਿਚ ਵੀ, ਭਾਬੀ, ਮੈਂ ਤੈਨੂੰ ਕਈਆ ਮਸ਼ਹੂਰ ਮਰਦਾਂ-ਜ਼ਨਾਨੀਆ ਦੇ ਨਾਂ ਦਸ ਸਕਦਾ ਹਾਂ, ਜਿਨ੍ਹਾਂ ਵਿਆਹ ਨਹੀਂ ਕਰਵਾਏ ਤੇ ਦੇਸ਼ ਦੀ ਸੇਵਾ ਨੂੰ ਹੀ ਨਿਸ਼ਾਨਾ ਰਖ ਕੇ ਆਪਣੀ ਉਮਰ ਗੁਜ਼ਾਰ ਰਹੇ ਹਨ ।'' ''ਮੈਂ ਨਹੀਂ ਜਾਣਦੀ ਇਹ ਗੱਲਾਂ, ਮਨ ਹਰਾਮੀ, ਹੁੱਜਤਾਂ ਢੇਰ । ਮੈਂ ਕਲ੍ਹ ਇਨ੍ਹਾਂ ਠਿੱਬੀਆਂ ਜੁੱਤੀਆ ਨੂੰ ਜਮਾਂਦਾਰ ਦੀ ਟੋਕਰੀ ਵਿਚ ਸੁੱਟ ਦਿਆਂਗੀ, ਇਨ੍ਹਾ ਨੂੰ ਪਾ ਕੇ ਤੂੰ ਜਿਸ ਕਮਰੇ ਵਿਚੋਂ ਲੰਘਦਾ ਹੈਂ, ਉਹ ਮਿੱਟੀਓ ਮਿੱਟੀ ਹੋ ਜਾਂਦਾ ਹੈ, ਦਰੀ ਗੰਦੀ ਹੋ ਜਾਂਦੀ ਹੈ, ਪੈਰ ਵੀ ਤੇਰੇ ਉਲਟੇ ਖਰਾਬ ਹੁੰਦੇ ਹਨ ।''

''ਲੈ ਵਿਆਹ ਦੀ ਗੱਲ ਜੁੱਤੀ ਨਾਲ ਕਿਥੋਂ ਆਣ ਜੋੜੀ ਸੂ ?'' ਭਾਬੀ ਦੇ ਗੁੱਸੇ ਦਾ ਉਂਜ ਵੀ ਵੈਰਾਗ ਤੇ ਕੋਈ ਅਸਰ ਨਹੀਂ ਹੁੰਦਾ, ਤੇ ਭਾਬੀ ਦਾ ਗੁੱਸਾ ਵੀ ਕਿਹੜਾ ਸੱਚ ਮੁਚ ਦਾ ਗੁੱਸਾ ਹੁੰਦਾ ਏ । ਵੈਰਾਗ ਭਾਬੀ ਦੀਆਂ ਅੱਖਾਂ ਦੀ ਜ਼ਬਾਨ ਤੇ ਉਸ ਦੀਆਂ ਬੁੱਲ੍ਹੀਆ ਦੀ ਮੁਸਕਾਨ ਦੋਹਾਂ ਨੂੰ ਸਮਝ-ਬੁਝ ਲੈਂਦਾ ਹੈ । ਭਾਬੀ, ਜਿਵੇਂ ਉਸ ਦੇ ਹਿਰਦੇ ਨੂੰ ਟੋਹ ਰਹੀ ਹੈ, ਉਸ ਦੇ ਕਿਸੇ ਸਿਦਕ-ਪੈਮਾਨੇ ਨੂੰ ਨਾਪ ਰਹੀ ਹੈ । ਭਾਬੀ ਨੇ ਇਕ ਦਿਨ ਰਾਤ ਵੇਲੇ, ਇਹ ਠਿੱਬੀ ਜੁੱਤੀ ਕੂੜੇ ਦੇ ਢੇਰ ਵਿਚ ਰਖ ਹੀ ਦਿਤੀ ਜਿਹੜਾ ਸਵੇਰ ਸਾਰ ਜਮਾਦਾਰ ਨੇ ਉਠਾਣਾ ਸੀ । ਪਰ ਸਵੇਰ ਸਾਰ ਜਾਗਦਿਆ ਹੀ ਉਸ ਨੇ ਹੈਰਾਨੀ ਨਾਲ ਡਰਾਇੰਗ ਰੂਮ ਦੇ ਦਰਵਾਜ਼ੇ ਵਿਚਕਾਰ ਜੁੱਤੀ ਨੂੰ ਪਈ ਵੇਖਿਆ । ਉਰਦੂ ਦੇ ਮਸ਼ਹੂਰ ਸ਼ਾਇਰ ਤ੍ਰਿਲੋਕ ਚੰਦ 'ਮਹਿਰੂਮ' ਕਿਧਰੇ ਸੈਰ ਕਰਦੇ ਕਰਦੇ ਸਵੇਰੇ ਹੀ ਇਧਰੋਂ ਆਣ ਲੰਘੇ ਸਨ ਤੇ ਵੈਰਾਗ ਡਰਾਇੰਗ ਰੂਮ ਵਿਚ ਬੈਠਾ ਉਨ੍ਹਾ ਦੀ ਇਕ ਕਵਿਤਾ ''ਪੁਰਾਣਾ ਚੋਲਾ'' ਤੇ ਉਨ੍ਹਾ ਨਾਲ ਵਿਚਾਰ ਕਰ ਰਿਹਾ ਸੀ । ਵੈਰਾਗ ਦੀ ਭਾਬੀ ਗਈ ਤਾ ਜੁੱਤੀ ਨੂੰ ਚੁੱਕ ਕੇ ਫਿਰ ਕੂੜੇ ਦੇ ਢੇਰ ਤੇ ਸੁਟਣ ਲਗੀ ਸੀ, ਪਰ ਝਕ ਜਿਹੀ ਗਈ।

''ਪੁਰਾਣੀ ਚੀਜ਼ ਨਾਲ ਪਿਆਰ ਹੋ ਜਾਂਦਾ ਹੈ, ਉਸ ਨੂੰ ਤਿਆਗਣ ਲੱਗਿਆਂ ਖੋਹ ਪੈਂਦੀ ਹੈ, ਪਰ ਇਸ ਸਰੀਰ ਨਾਲੋਂ ਵੱਧ ਤਾਂ ਸਾਨੂੰ ਹੋਰ ਕੋਈ ਪਿਆਰੀ ਚੀਜ਼ ਨਹੀਂ । ਛੱਡਣਾ ਇਹ ਵੀ ਪੈਂਦਾ ਹੈ, ਇਸ ਲਈ ਮਨ ਨੂੰ ਇਹ ਸਿਖਿਆ ਦੇਣੀ ਚਾਹੀਦੀ ਹੈ ਕਿ ਉਹ ਤਿਆਗ ਲਈ ਤਿਆਰ ਰਹੇ । ''ਪੁਰਾਣਾ ਚੋਲਾ''ਕਵਿਤਾ ਵਿਚ ਇਸੇ ਤਰ੍ਹਾਂ ਦੇ ਭਾਵ ਹਨ ।'' ਸਰੀਰ ਦੀ ਗੱਲ ਤਾਂ ਵੱਸ ਵਿਚ ਨਹੀਂ ।'' ''ਸਭ ਕੁਝ ਆਪਣੇ ਵਸ ਵਿਚ ਹੈ ਤੇ ਕੋਈ ਵੀ ਆਪਣੇ ਵੱਸ ਵਿਚ ਨਹੀਂ ।''

''ਫਿਰ ਸਾਰੀ ਗੱਲ ਤੇ ਮਨ ਦੀ ਹੀ ਹੋਈ ਨਾ ।''

ਵੈਰਾਗ, ਦੀ ਭਾਬੀ ਦੇ ਕੰਨਾਂ ਵਿਚ ਦੋਹਾਂ ਦੀਆਂ ਗੱਲਾਂ ਪਈਆਂ। ''ਇਹ ਡੂੰਘੇ ਵਹਿਣਾ ਵਿਚ ਪੈ ਗਏ ਹਨ,'' ਆਖਦੀ ਉਹ ਰਸੋਈ ਵਿਚ ਮੁੜ ਆਈ ।

ਵੈਰਾਗ ਮਹਿਰੂਮ ਸਾਹਿਬ ਨੂੰ ਵਿਦਾ ਕਰ ਕੇ ਆਇਆ ਤਾਂ ਕੀਤੇ ਪ੍ਰਸਪਰ ਵਿਚਾਰਾ ਦਾ ਅਸਰ ਅਜੇ ਉਸ ਦੇ ਦਿਮਾਗ ਤੇ ਸੀ । ''ਭਾਬੀ ਅੱਜ ਤੂੰ ਮੈਨੂੰ ਇਕ ਗੱਲ ਦੱਸ, ਜਿਹੜੀ ਚੀਜ਼ ਪੁਰਾਣੀ ਹੋ ਜਾਏ ਝੱਟ ਉਸ ਨੂੰ ਪਰ੍ਹੇ ਸੁੱਟ ਕੇ, ਉਸ ਦੀ ਜਗ੍ਹਾ ਨਵੀਂ ਲੈ ਆਉਣੀ ਚਾਹੀਦੀ ਹੈ ?''

''ਬੱਚੂ ਮੈਂ ਤੇਰੀਆਂ ਚਲਾਕੀਆਂ ਜਾਣਦੀ ਹਾਂ, ਹੁਣੇ ਤੂੰ ਮਿਲਣ ਆਏ ਆਦਮੀ ਦਾ ਦਿਮਾਗ਼ ਵੀ ਇਨ੍ਹਾਂ ਗੱਲਾ ਨਾਲ ਚੱਟ ਰਿਹਾ ਸੈਂ ! ਬਦਲਣ ਦੀ ਗੱਲ ਚੀਜ-ਚੀਜ਼ ਤੇ ਨਿਰਭਰ ਹੈ । ਹੱਛਾ ਤੂੰ ਬੜਾ ਖੋਜੀ ਬਣਿਆਂ ਫਿਰਦਾ ਏਂ ਮੇਰੀ ਗੱਲ ਦਾ ਉੱਤਰ ਦੇ ।

''ਜਿਹੜਾ ਬੰਦਾ ਪੁਰਾਣੀ ਚੀਜ਼ ਨਾਲ ਤੇ ਬੜਾ ਪਿਆਰ ਜਤਾਏ, ਉਸ ਨੂੰ ਤਿਆਗੇ ਨਾ, ਪਰ ਉਸ ਦੇ ਹੁੰਦਿਆਂ, ਉਸ ਦੇ ਨਾਲ ਦੀਆ ਨਵੀਆਂ ਨੂੰ, ਵਰਤਦਾ ਰਹੇ, ਇਸ ਬਾਰੇ ਤੇਰਾ ਗਿਆਨ ਕੀ ਦੱਸਦਾ ਹੈ ?'' ਜਿਵੇਂ ਕਿਸੇ ਤੇ ਚੋਰੀ ਦਾ ਝੂਠਾ ਇਲਜਾਮ ਲੱਗ ਗਿਆ ਹੋਵੇ ਜਾ ਜਿਵੇਂ ਕਿਸੇ ਦੀ ਚੋਰੀ ਪਕੜੀ ਗਈ ਹੋਵੇ, ਵੈਰਾਗ ਨੂੰ ਮੁੜ੍ਹਕੋ-ਮੁੜ੍ਹਕੀ ਹੋਏ ਵੇਖ ਕੇ ਭਾਬੀ ਨੇ ਝਟ ਕਿਹਾ : ''ਵੈਰਾਗ ਗੱਲ ਤੇ ਜੁੱਤੀਆਂ ਦੀ ਹੀ ਹੋ ਰਹੀ ਏ ਨਾ, ਤੇਰੇ ਪਾਸ ਕਿਤਨੀ ਕਿਸਮ ਦੇ ਕਿਤਨੇ ਜੋੜੇ, ਜੁੱਤੀਆਂ ਤੇ ਬੂਟਾ ਦੇ ਹਨ,ਤੂੰ ਵਾਰੀ-ਵਾਰੀ ਸਾਰਿਆਂ ਨੂੰ ਵਰਤਦਾ ਏਂ । ਤੂੰ ਸਿੱਧਾ ਦੱਸ, ਘਰ ਵਿਚ ਪੁਰਾਣੀ ਨਾਲ ਪਿਆਰ ਤੇ ਬਾਹਰ ਲਈ ਨਵੀਆਂ ਵਰਤਣੀਆਂ, ਠੀਕ ਹੈ ?'' ਵੈਰਾਗ ਦੇ ਮੂੰਹ ਵਿਚ ਘੁੰਗਣੀਆ ਵੇਖ, ਉਸ ਦੀ ਭਾਬੀ ਨੇ ਕਿਹਾ :

''ਘਬਰਾ ਨਹੀਂ, ਗੱਲ ਜੁੱਤੀਆ ਦੀ ਹੀ ਹੋ ਰਹੀ ਏ ।'' ''ਭਾਬੀ ਚਿਤ੍ਰਕਾਰ ਹੀ ਨਹੀਂ, ਇਹ ਤੇ ਫ਼ਿਲਾਸਫਰ ਵੀ ਏ ।'' ''ਤੂੰ ਛੋੜ ਹੁੱਜਤਾਂ ਨੂੰ ਵਿਆਹ ਦੀ ਗੱਲ ਦਸ, ਕਿਹੜੀ ਕੁੜੀ ਤੈਨੂੰ ਪਸੰਦ ਏ ।''

''ਲੈ ਭਾਬੀ ਕਿਥੇ ਦੀ ਗੱਲ ਕਿਥੇ ਲੈ ਜਾਂਦੀ ਏਂ ?'' ''ਚੰਗਾ ਹੁੰਦਾ ਜੇ ਮੈਂ ਇਹ ਜੁੱਤੀ ਲਿਆਉਂਦੀ ਹੀ ਨਾ । ਲਾਹੌਰ ਜੋੜ-ਮੇਲੇ ਤੇ ਮੇਰਾ ਜਾਣਾ ਤੈਨੂੰ ਪਤਾ ਹੈ, ਇਤਫਾਕੀਆ ਹੀ ਸੀ । ਮੈਂ ਤੈਨੂੰ ਵੈਰਾਗ ਦੱਸ ਚੁੱਕੀ ਹਾ ਨਾ ਕਿ ਸੁਰਾਜ ਮੋਚੀ ਤੇਰੇ ਵਾਸਤੇ ਜੁੱਤੀ ਲੈ ਕੇ ਆਪੇ

ਲਾਹੌਰ ਆਇਆ ਸੀ, ਇਸ ਖਿਆਲ ਨਾਲ, ਕਿ ਕੋਈ ਨਾ ਕੋਈ ਦਿੱਲੀਉਂ ਜਾਂ ਅੰਮ੍ਰਿਤਸਰੋਂ ਆਇਆ ਬੰਦਾ ਮਿਲ ਹੀ ਪਵੇਗਾ, ਜਿਸ ਦੇ ਹੱਥ ਜੁੱਤੀ ਭੇਜ ਦਿਆਂਗਾ ."

"ਭਾਬੀ ਫਿਰ ਮਾੜਾ ਕੀ ਹੋ ਗਿਆ, ਜੁੱਤੀ ਲਿਆਣ ਵਿਚ ਪਛਤਾਣ ਦੀ ਕੀ ਗੱਲ ਏ ?"

"ਵੈਰਾਗ, ਜਿਸ ਵੇਲੇ ਮੈਂ ਤੈਨੂੰ ਦੱਸਿਆ ਸੀ, ਕਿ ਸਰਾਜ ਆਖਦਾ ਸੀ, ਨੂਰੋ ਹੁਣ ਨੂਰ ਭਰੀ ਹੋ ਗਈ ਏ ਤੇ ਇਸ ਜੁੱਤੀ ਨੂੰ ਉਸ ਆਪਣੇ ਹੱਥਾਂ ਨਾਲ ਡੋਰੇ ਲਾਏ ਨੇ ਤੇ ਉਸ ਹੀ ਆਪਣੇ ਅੱਬੇ ਨੂੰ ਮਜਬੂਰ ਕੀਤਾ, ਤੇਰੇ ਲਈ ਜੁੱਤੀ ਲਾਹੌਰ ਜਾ ਕੇ ਤੈਨੂੰ ਪਹੁੰਚਾਣ ਲਈ, ਇਹ ਗੱਲ ਸੁਣ ਕੇ ਤੇਰਾ ਮੁਹਾਂਦਰਾ ਬਦਲ ਗਿਆ ਸੀ ਤੇ ਤੇਰੀਆਂ ਅੱਖਾਂ ਵੀ ਮੁਸਕਰਾਣ ਲੱਗ ਪਈਆਂ ਸਨ । ਉਸ ਵੇਲੇ ਮੈਂ ਐਡਾ ਖ਼ਿਆਲ ਨਹੀਂ ਸੀ ਕੀਤਾ, ਪਰ ਹੁਣ ਇਹ ਠਿੱਬੀ ਹੋ ਕੇ, ਪਾਟ ਚੁਕੀ ਜੁੱਤੀ ਨਾਲ ਤੇਰਾ ਜਨੂੰਨ ਵੇਖ ਕੇ, ਮੈਂ ਆਖਦੀ ਹਾਂ ਕਿ ਮੈਂ ਨਾ ਹੀ ਲਿਆਉਂਦੀ ।"

"ਭਾਬੀ ਤੂੰ ਤੇ ਗੱਲ ਨੂੰ ਹੱਦੋਂ ਪਾਰ ਲੈ ਗਈ ਏਂ ।"

"ਤੂੰ ਜਿਸ ਗੱਲ ਨੂੰ ਢਿੱਡ ਵਿਚ ਲੁਕਾਇਆ ਹੋਇਐ, ਉਹ ਤੇਰੇ ਭਾਪਾ ਜੀ ਨੂੰ ਉਦੋਂ ਹੀ ਪਤਾ ਸੀ ।" "ਲੈ ਹੋਰ ਸੁਣ ।" "ਵੈਰਾਗ ਤੈਨੂੰ ਯਾਦ ਨਹੀਂ ਸਾਰੇ ਗਿਰਾਏਂ ਵਿਚ ਰੌਲਾ ਪਿਆ ਸੀ ਕਿ, ਵੈਰਾਗ ਸੁਰਾਜੇ ਮੋਚੀ ਦੇ ਘਰ, ਰੋਟੀ ਖਾ ਆਇਐ । ਤੇਰੇ ਭਰਾ ਨੂੰ ਲੋਕਾਂ ਤਾਹਨੇ ਦਿਤੇ, ਉਸ ਸੁਰਾਜ ਤੋਂ ਪੁੱਛਿਆ, ਪਹਿਲਾਂ ਤੇ ਉਹ ਮੁਕਰ ਗਿਆ, ਤੇ ਫਿਰ ਆਖਣ ਲਗਾ, ਦੁੱਧ ਵਿਚ ਗੁੰਨ ਕੇ ਨੂਰੋ ਨੇ ਮੰਡੇ ਸੇਕੇ ਸਨ, ਪਾਣੀ ਦੇ ਨਹੀਂ ਸਨ, ਦੁੱਧ ਵਿਚ ਪਕਾਏ ਮੰਡੇ ਭਿੱਟਦੇ ਨਹੀਂ, ਤੈਨੂੰ ਯਾਦ ਨਹੀਂ, ਵੈਰਾਗ ! ਤੂੰ ਆਪ ਆਪਣੇ ਭਾਪਾ ਜੀ ਅਗੇ ਮੰਨ ਗਿਆ ਸੈਂ ।" ਭਾਬੀ ਇਹ ਕੀ ਆਖਿਆ ਈ, ਕੀ ਮੈਨੂੰ ਯਾਦ ਨਹੀਂ ? ਜੇ ਮੈਂ ਭੁਲਣ ਵਾਲਾ ਹੁੰਦਾ ਤਾਂ ਅਜ ਤੇਰੇ ਤਾਹਨੇ .....।" "ਹੱਛਾ ਤੂੰ ਤੇ ਨਹੀਂ ਭੁੱਲਿਆ, ਮੈਂ ਇਕ ਗੱਲ ਤੈਨੂੰ ਦੱਸਣੀ ਭੁੱਲ ਗਈ ਸਾਂ । ਸੁਰਾਜ ਨੇ ਜਦੋਂ ਮੈਨੂੰ ਦਸਿਆ ਸੀ ਕਿ ਨੂਰੋ ਹੁਣ ਨੂਰ ਭਰੀ ਹੋ ਗਈ ਏ, ਤੇ ਮੈਂ ਉਸ ਤੋਂ ਬਿਨਾਂ ਆਪਣਾ ਕਸਬ ਵੀ ਅੱਗੇ ਨਹੀਂ ਚਲਾ ਸਕਦਾ ਤੇ ਇਹ ਜੁੱਤੀ ਸਾਡੀ ਆਖਰੀ ਸੁਗਾਤ ਸਮਝੋ ।"

"ਭਾਬੀ ਪਹਿਲਾਂ ਦੱਸਦੀਉਂ ਤਾਂ..।" "ਤੈਨੂੰ ਤੇ ਮੈਂ ਜਾਣ ਕੇ ਨਹੀਂ ਦਸਿਆ । ਵੈਸੇ ਮੈਂ ਜਿਹੜਾ ਰੇਸ਼ਮੀ ਸੂਟ ਆਪਣੇ ਹੱਥ ਲੈ ਗਈ ਸਾਂ, ਉਹ ਨੂਰੋ ਨੂੰ ਵਿਆਹ ਦੇ ਮੌਕੇ ਲਈ ਭੇਜ ਦਿਤਾ ਸੀ, ਸੁਰਾਜੇ ਹੱਥ ਹੀ ।" "ਭਾਬੀ ਇਹ ਖਾਣ ਪੀਣ ਤੇ ਸੁਚ-ਭਿੱਟ ਦੀਆਂ ਗੱਲਾਂ ਤੇ ਹੁਣ ਮਿਟ-ਮਿਟਾ ਗਈਆਂ ਨੇ ।"

"ਖੁਸ਼ੀ ਖੁਸ਼ੀ ਨਾਲ ਥੋੜ੍ਹੀਆਂ ਹੀ ਮਿਟੀਆਂ ਨੇ । ਇਨ੍ਹਾਂ ਹੀ ਗੱਲਾਂ ਦਾ ਨਤੀਜਾ ਤੇ ਪਾਕਿਸਤਾਨ ਬਣਿਆ । ਨਾਲੇ ਵੈਰਾਗ ਸਾਡੇ ਵੇਖਦਿਆਂ-ਵੇਖਦਿਆਂ ਹੀ ਗੱਲ ਬਦਲ ਗਈ ਸੀ।

ਹੁਣ ਮੁਸਲਮਾਨ ਸਾਡੇ ਘਰਾਂ ਦਾ ਨਹੀਂ ਸੀ ਖਾਂਦੇ। ਮਰਾਸੀ ਵੀ, ਜਿਹੜੇ ਸਾਡੀਆਂ ਜੰਞਾਂ ਨਾਲ ਜਾਂਦੇ ਸਨ, ਰਸਦ ਮੰਗਦੇ ਸਨ।"

"ਹੁਣ, ਸਾਨੂੰ ਕੀ ਭਾਬੀ ?" ਭਾਬੀ ਨੇ ਵੈਰਾਗ ਵਲ ਕੁਝ ਐਸੇ ਲਹਿਜੇ ਨਾਲ ਵੇਖਿਆ, ਵੈਰਾਗ ਨੇ ਲਾਡ ਜਿਹੇ ਨਾਲ ਭਾਬੀ ਦੀ ਛਾਤੀ ਵਿਚ ਆਪਣਾ ਮੂੰਹ ਲੁਕਾ ਲਿਆ। "ਵੈਰਾਗ ਹੁਣ ਖਾਣ-ਪੀਣ ਤੇ ਸੁਟ-ਭਿੱਟ ਦੀਆਂ ਪਾਬੰਦੀਆਂ ਹੱਟ ਗਈਆਂ, ਪਰ ਮੁਲਕੀ ਪਾਬੰਦੀਆਂ ਪੱਕੀਆਂ ਹੋ ਗਈਆਂ। ਐਸੀਆਂ ਹੱਦਾਂ ਬੱਝ ਗਈਆਂ ਕਿ ਹੁਣ ਅਸੀਂ ਆਪਣੀ ਜਨਮ-ਭੂਮੀ, ਆਪਣਾ ਵਤਨ ਵੀ ਆਜ਼ਾਦੀ ਨਾਲ ਜਾ ਕੇ ਨਹੀਂ ਵੇਖ ਸਕਦੇ, ਵੈਰਾਗ ਡਾਢਾ ਦਿਲ ਕਰਦੈ, ਪੰਜਾ ਸਾਹਿਬ ਜਾਣ ਨੂੰ।"

ਪ੍ਰਗਟ ਤੌਰ ਤੇ ਵੈਰਾਗ ਨੇ ਆਪਣੀ ਪਿਆਰੀ ਭਾਬੀ ਦੀ ਖ਼ਾਹਿਸ਼ ਨੂੰ ਹੀ ਅਮਲੀ ਸ਼ਕਲ ਦਿਤੀ। ਵਸਾਖੀ ਤੋਂ ਇਕ ਦਿਨ ਪਹਿਲਾਂ ਵੈਰਾਗ ਤੇ ਉਸ ਦੀ ਭਾਬੀ ਰਾਵਲਪਿੰਡੀ ਸਟੇਸ਼ਨ ਤੇ ਉਤਰੇ। ਸੁਰਾਜ ਤੇ ਨੂਰ ਭਰੀ ਪਲੇਟਫਾਰਮ ਤੇ ਖੜੇ ਉਨ੍ਹਾਂ ਨੂੰ ਉਡੀਕ ਰਹੇ ਸਨ। ਨੂਰ ਭਰੀ ਦੇ ਕੁੱਛੜ ਬਾਲ ਸੀ, ਵੈਰਾਗ ਦੀ ਭਾਬੀ ਨੇ ਚੁੰਮ-ਚੱਟ ਕੇ ਉਸ ਨੂੰ ਆਪਣੇ ਕੁੱਛੜ ਵਿਚ ਲੈ ਲਿਆ। "ਇਹ ਤੇ ਨਿਰਾ ਵੈਰਾਗ ਏ।" ਭਾਬੀ ਦੇ ਮੂੰਹੋਂ ਨਿਕਲ ਗਿਆ। ਨੂਰ ਭਰੀ ਜਰਾ ਕੁਝ ਸਹਿਮ ਜਿਹੀ ਗਈ। ਇਸੇ ਤਰ੍ਹਾਂ ਉਸ ਦੀ ਇਕ ਸਹੇਲੀ ਨੇ ਵੀ ਕਿਹਾ ਸੀ। ਸੁਰਾਜ ਨੇ ਚਾਦਰ ਦੇ ਲੜ ਵਿਚੋਂ ਜੁਤੀ ਖੋਲ੍ਹ ਕੇ ਵੈਰਾਗ ਨੂੰ ਦਿੰਦਿਆਂ ਕਿਹਾ : "ਇਹ ਤੇਰੇ ਮੇਚ ਦਾ ਇਕ ਹੋਰ ਜੋੜਾ ਨੂਰੋ ਦੇ ਵਿਆਹ ਤੋਂ ਪਹਿਲਾਂ ਦਾ ਬਣਿਆ ਪਿਆ ਸੀ।"

ਨੂਰੋ ਦੀ ਮਾ ਨਿੱਕੇ ਹੁੰਦੇ ਹੀ ਮਰ ਗਈ ਸੀ। ਨੂਰੋ ਬੜੀ ਖੁਸ਼ ਹੁੰਦੀ ਸੀ, ਜਦੋਂ ਵੈਰਾਗ ਉਨ੍ਹਾਂ ਦੇ ਜਾਂਦਾ ਸੀ। ਇਕ ਵਾਰੀ ਉਸ ਨੇ ਦੁੱਧ ਵਿਚ ਗੁੰਨ੍ਹ ਕੇ ਮੰਡੇ ਵੀ ਵੈਰਾਗ ਨੂੰ ਜਰੂਰ ਖੁਆਏ ਸਨ, ਫਿਰ ਦੂਜੀ ਵੇਰ ਕਦੇ ਨਹੀਂ। ਨੂਰੋ ਜਦ ਕੁਝ ਸਿਆਣੀ ਹੋ ਗਈ ਸੀ, ਵੈਰਾਗ ਇਕ ਵੇਰਾਂ ਉਨ੍ਹਾਂ ਦੇ ਘਰ ਗਿਆ ਸੀ, ਸੁਰਾਜ ਘਰ ਨਹੀਂ ਸੀ। ਨੂਰੋ ਨੇ ਅੰਦਰੋਂ ਕੁੰਡਾ ਨਹੀਂ ਸੀ ਖੋਲ੍ਹਿਆ, ਤੇ ਜ਼ੋਰ ਨਾਲ ਆਖਿਆ ਸੀ : "ਅੱਬੇ ਦੇ ਆਉਣ ਤੇ ਜਰੂਰ ਆਇਓ, ਨਹੀਂ ਤੇ ਮੈਂ ਨਾਰਾਜ ਹੋਵਾਂਗੀ ਤੇ ਕਦੇ ਵੀ ਅੱਗੋਂ ਨਹੀਂ ਬੋਲਾਂਗੀ।"

ਵੈਰਾਗ ਨੂੰ ਇਹ ਗੱਲਾਂ ਚੇਤੇ ਆ ਰਹੀਆਂ ਸਨ। ਪਿੰਡੀ ਤੋਂ ਪੰਜਾ ਸਾਹਿਬ ਤਕ ਸਾਰੇ ਇਕੱਠੇ ਗਏ। ਸਾਡੀ ਕਹਾਣੀ ਤੇ ਪੂਰੀ ਹੋ ਗਈ ਹੈ। ਵੈਰਾਗ ਦੀ ਭਾਬੀ ਦੀ ਜਠਾਣੀ ਬਣਨ ਦੀ ਖਾਹਿਸ਼ ਪਤਾ ਨਹੀਂ, ਕਦੇ ਪੂਰੀ ਹੋਈ ਕਿ ਨਹੀਂ।

ਨਵੀਂ ਜੁੱਤੀ ਮਿਲ ਜਾਣ ਨਾਲ ਪੁਰਾਣੀ ਠਿੱਬੀ ਜੁੱਤੀ ਦੀ ਚਰਚਾ ਵੀ ਹੁਣ ਖਤਮ ਹੈ।

## ਬਚਪਨ

ਵਿਚ ਰੰਜ, ਰੰਜ ਵਧਾ ਗਈ,
ਮਨ ਧੂਹ ਜਿਹੀ ਇਕ ਪਾ ਗਈ,
ਕੁਝ ਕਰਕ ਸੀਨੇ ਲਾ ਗਈ,
ਜਦ ਯਾਦ ਬਚਪਨ ਆ ਗਈ ।
ਵਾਹ ਮਜ਼ਾ ਸੀ ਅਣ-ਜਾਣਿਆ,
ਬਿਪਤਾ ਪਈ ਜਦ ਜਾਣਿਆ ।

ਦੰਦੀਆਂ ਕਿਸੇ ਨੂੰ ਵੱਢਣਾ,
ਗਾਲ੍ਹਾਂ ਕਿਸੇ ਨੂੰ ਕੱਢਣਾ,
ਅਡਾ ਕਿਸੇ ਨੂੰ ਮਾਰਨਾ,
ਝੱਗਾ ਕਿਸੇ ਦਾ ਪਾੜਨਾ,
ਕਦੇ ਏਸ ਦੇ, ਕਦੇ ਏਸ ਦੇ,
ਭੰਨ ਕਲਮ, ਪੱਟੀ ਮੇਸ ਦੇ,
ਪੀਪਾ ਘਿਉ ਦਾ ਡੋਲ੍ਹ ਕੇ,
ਰੇਸ਼ਮ ਮਿੱਟੀ ਵਿਚ ਰੋਲ ਕੇ,
ਮੂਰਤ ਦਾ ਸ਼ੀਸਾ ਤੋੜਨਾ,
ਕੱਚੇ ਦੇ ਭਾਂਡੇ ਫੋੜਨਾ
ਖਾ ਕੇ ਚੁਪੇੜਾਂ ਨੱਸਣਾ,
ਰੋਣਾ ਤੇ ਛੇਤੀ ਹੱਸਣਾ,
ਮਾਰੋ ! ਬੜਾ ਸੈਤਾਨ ਏ,
ਜੀ ਜਾਣ ਦਿਓ, ਅੰਜਾਣ ਏ ।

ਕਿੰਨੀਆਂ ਸੀ ਮੌਜਾਂ ਹੁੰਦੀਆਂ,
ਕੋਦੇ ਨ ਕੁਝ ਪਾਬੰਦੀਆ,
ਛੱਲੀਆਂ ਤੋਂ ਦਾਣੇ ਉਘਾੜਦਾ,
ਫਿਰਦਾ ਸਾਂ ਫੱਕੇ ਮਾਰਦਾ,

ਹੋਵੇ ਮਹੱਲਾ ਜਾਂ ਗਲੀ,
ਠੰਢੀ ਸੜਕ, ਅਨਾਰਕਲੀ,
ਨੰਗਾ ਫਿਰਾਂ, ਕੱਜਿਆ ਫਿਰਾਂ,
ਹਰ ਹਾਲ ਵਿਚ ਸੱਜਿਆ ਫਿਰਾਂ,
ਬੇ-ਫਿਕਰ, ਬੇ-ਪਰਵਾਹ ਸਾਂ,
ਮਨ ਦਾ ਮੈਂ ਸ਼ਹਿਨਸ਼ਾਹ ਸਾਂ,
ਕੋਈ ਨਾ ਸੀ ਲੱਥੀ-ਚੜ੍ਹੀ,
ਮੁੜ ਆਉਂਦੀ ਨਾ ਉਹ ਘੜੀ,
ਅੜੀਆਂ ਇਹ ਅਹੁਦੇਦਾਰੀਆਂ,
ਬਚਪਨ ਤੋਂ ਸੌ-ਸੌ ਵਾਰੀਆਂ।

ਕਹਿੰਦਾ ਕੋਈ ਸ਼ੈਤਾਨ ਸੀ,
ਕੋਈ ਆਖਦਾ ਹੈਵਾਨ ਸੀ।
ਮਾਸੀ ਨੇ ਕਹਿਣਾ 'ਮੁੱਖਿਆ'
ਚਰਦਾ ਹੀ ਰਹਿਣੈਂ ਭੁੱਖਿਆ!
ਮਾਰੂੰਗੀ ਮਰਨੇ-ਜੋਗਿਆ!
ਕੈਡਾ ਤੂੰ ਜ਼ਿੱਦੀ ਹੋ ਗਿਆ!
ਭਾਬੀ ਕਹੇ, ਅਮੋੜ ਦੇ,
ਕੈੜਾ ਇਹ ਰੰਡੀ-ਛੋੜ ਦੇ!
ਗੱਲਾਂ ਮੁਹੱਬਤ ਵਾਲੀਆਂ,
ਅੱਜ ਬਣ ਗਈਆਂ ਨੇ ਗਾਲ੍ਹੀਆਂ।

ਗਾਲ੍ਹਾਂ ਇਹ ਕਿਉਂ ਅਖਵਾਦੀਆਂ,
ਸੀਨੇ 'ਤੇ ਠੋਕਰ ਲਾਂਦੀਆਂ,
ਸੀਨਾ, ਇਹ ਉਹ ਸੀਨਾ ਨਹੀਂ,
ਸੀਨਾ ਇਹ, ਬਿਨ ਕੀਨਾ ਨਹੀਂ,
ਅਣਜਾਣ ਸਾਂ 'ਗੁਰਮਾ' ਸਾਂ ਮੈਂ,
ਹਰ ਅੱਖ ਦਾ ਸੁਰਮਾ ਸਾਂ ਮੈਂ,
ਹੁਣ ਕਿਉਂਕਿ ਜੱਥੇਦਾਰ ਹਾਂ,
ਕਈਆਂ ਅੱਖਾਂ ਦਾ ਖਾਰ ਹਾਂ,
ਅਕਲ ਤੇ ਇਹ ਜੋ ਹੋਸ਼ ਹੈ,

ਏਸੇ ਦਾ ਸਾਰਾ ਦੋਸ਼ ਹੈ,
ਸ਼ੈਤਾਨ ਤੋਂ ਚਿੜ੍ਹਨਾ ਵਾਂ ਮੈਂ,
ਭੈੜਾ ਕਹੋ, ਭਿੜਨਾ ਵਾਂ ਮੈਂ,
ਕਿਉਂਕਿ ਮੈਂ ਹੁਣ ਬੱਚਾ ਨਹੀਂ,
ਬੱਚੇ ਜਿਹਾ ਸੱਚਾ ਨਹੀਂ,
ਅੰਨ੍ਹੇ ਨੂੰ ਅੰਨ੍ਹਾ ਕਹਿ ਤੱਕੋ,
ਗੁੱਸਾ ਵੀ ਉਹਦਾ ਸਹਿ ਤੱਕੋ,
ਕਹੋ ਚੋਰ ਨੂੰ ਜੇ ਚੋਰ ਏ,
ਮੱਚ ਜਾਉਂਦਾ ਫਿਰ ਸ਼ੋਰ ਏ ।

ਬੇਸ਼ੱਕ ਅੰਞਾਣੇ ਭੁੱਲਦੇ,
ਇਕ ਨਾਲ ਦੂਜੇ ਘੁੱਲਦੇ,
ਮਾਰਨ-ਮਰਨ ਤਕ ਜਾਉਂਦੇ,
ਢਹਿੰਦੇ ਕਦੇ ਤੇ ਢਾਹੁੰਦੇ,
ਲੜਨਾ ਵੀ ਇਹ ਇਕ ਖੇਲ ਹੈ,
ਬਸ ਮਿੰਟ ਦੇ ਵਿਚ ਮੇਲ ਹੈ ।

ਬੀਰੇ ਨੂੰ ਧੀਰੇ ਮਾਰਿਆ,
ਮਾਂ ਏਹਦੀ ਉਹਨੂੰ ਤਾੜਿਆ,
ਉਸ ਆਪਣੀ ਮਾਂ ਨੂੰ ਦੱਸਿਆ,
ਗਾਲ੍ਹਾਂ ਦਾ ਮੀਂਹ ਬਸ ਵੱਸਿਆ,
ਗੁੱਤਾਂ ਤੇ ਪੱਟੀਆ ਪੁੱਟੀਆ,
ਲੜ-ਭਿੜ ਕੇ ਜਦੋਂ ਹੱਟੀਆਂ,
ਬੀਰੇ ਦੀ ਮਾਂ ਬੀਰਾ ਲੱਭੇ,
ਧੀਰੇ ਦੀ ਮਾਂ ਧੀਰਾ ਲੱਭੇ,
ਬੀਰੇ ਦੀ ਬਾਂਹ, ਧੀਰੇ ਦੇ ਗਲ,
ਧੀਰੇ ਦੀ ਬਾਹ ਬੀਰੇ ਦੇ ਗਲ,
ਔਹ ਆਉਂਦੇ ਨੀ ਹੱਸਦੇ,
ਦਿਲ ਦੀ ਸਫਾਈ ਦੱਸਦੇ ।

ਬੱਚੇ ਨੇ ਇੱਕੋ ਹੋ ਗਏ,
ਵੱਡੀਆਂ ਨੇ ਝਾਟੇ ਖੋਹ ਲਏ,

ਚਿਰ ਤਕ ਉਹ ਰਹੀਆਂ ਰੁੱਸੀਆਂ,
ਉਹ ਖੇਡਦੇ ਮਿਲ ਖ਼ੁਸ਼ੀਆਂ ।
ਉਹ ਦੌੜਦੇ, ਉਹ ਹੱਸਦੇ
ਸੰਗ ਸੈਣਤਾਂ ਦੇ ਦੱਸਦੇ ।
ਸਿੱਖੇ ਅਸਾਥੋਂ ਹੱਸਣਾ,
ਮਿਲ ਬੈਠਣਾ, ਮਿਲ ਵੱਸਣਾ,
ਵਾਹ ਬਾਲਪਨ ਦੇ ਜ਼ਮਾਨਿਆ ।
ਅਣਜਾਣਿਆ ਨਾ ਜਾਣਿਆ !

ਹੁਣ 'ਓਦੇ' ਕੋਈ ਕਹਿੰਦਾ ਨਹੀਂ,
ਆਖੇ, ਤਾਂ ਮੈਂ ਸਹਿੰਦਾ ਨਹੀਂ,
ਝੂਠੀ ਵਡਾਈ ਹੋ ਗਈ,
ਦਿਲ ਦੀ ਸਫਾਈ ਧੋ ਗਈ ;
ਮੂੰਹ 'ਤੇ : ਜੀ ਇਹ ਸਰਦਾਰ ਹੈ,
ਸਾਡਾ ਇਹ ਜੱਥੇਦਾਰ ਹੈ ;
ਪਿੱਛੋਂ ਇਹ ਮਿੱਤਰਮਾਰ ਹੈ,
ਇਸ ਦਾ ਨਾ ਕੁਝ ਇਤਬਾਰ ਹੈ,
ਇਥੋਂ ਸੁਣਾਈ ਏਸ ਨੂੰ,
ਇਥੋਂ ਲਗਾਈ ਏਸ ਨੂੰ,
ਭਾਂਬੜ ਜਦੋਂ ਬਸ ਮੱਚ ਗਿਆ,
ਵਿਚ ਝੂਠ, ਵਿੱਚੇ ਸੱਚ ਗਿਆ ;
ਅੱਗ ਈਰਖਾ ਦੀ ਬਲ ਰਹੀ,
ਦੁਨੀਆਂ ਹੈ, ਇਸ ਵਿਚ ਜਲ ਰਹੀ ;
ਬੱਚਾ ਹੀ ਇਕ ਉਸਤਾਦ ਹੈ,
ਇਸ ਅੱਗ ਤੋਂ ਆਜ਼ਾਦ ਹੈ,
ਕੁਝ, ਸੁਆਦ ਹੈ, ਕੁਝ ਸੁਆਦ ਹੈ,
ਤਾਂ ਹੀ ਤੇ ਬਚਪਨ ਯਾਦ ਹੈ ।

ਹਾਂ, ਹੋਰ ਵੀ ਇਕ ਰਾਜ ਹੈ,
ਦੱਸਣ ਦਾ, ਜੋ ਮੁਹਤਾਜ਼ ਹੈ;
ਬਾਪੂ ਦੀ ਬੱਚਾ ਜਾਨ ਹੈ,

ਬੱਚੇ ਨੂੰ ਉਸ 'ਤੇ ਮਾਣ ਹੈ,
ਉਸ ਮਾਣ 'ਤੇ ਹੈ ਖੇਲਦਾ,
ਨਹੀਂ ਫ਼ਿਕਰ ਹਲਦੀ-ਤੇਲ ਦਾ,
ਪੱਕੀ-ਪਕਾਈ ਮਿਲ ਗਈ,
ਤੱਲੀ-ਤਲਾਈ ਮਿਲ ਗਈ,
ਨਾ ਨੌਕਰੀ, ਨਾ ਕਮਾਉਣਾ,
ਸੌਣਾ ਤੇ ਪੀਣਾ ਖਾਉਣਾ,
ਪੈਣਾ ਨਹੀਂ ਸ਼ਰਮਾਉਣਾ,
ਕਰਜਾ ਨਾ ਮੰਗਣ ਜਾਉਣਾ,
ਕੋਈ ਵੀ ਉਸ ਨੂੰ ਫਿਕਰ ਨਾ,
ਕੁਝ ਸੋਚਣੇ ਦਾ ਜਿਕਰ ਨਾ,
ਕੀ ਉਸ ਨੂੰ ਕੁਝ ਲੋੜਾ ਨਹੀਂ ?
ਲੋੜਾ ਦੀਆਂ ਥੋੜ੍ਹਾ ਨਹੀਂ ?
ਨਹੀਂ, ਨਹੀਂ ਉਹ ਆਪਣੇ ਆਪ 'ਤੇ,
ਨਿਸਚਾ ਹੈ, ਉਸ ਦਾ ਬਾਪ 'ਤੇ ।

ਦੁਨੀਆ ਹੈ ਇਕ, ਮਾਲਿਕ ਹੈ ਇਕ,
ਸਭਨਾਂ ਲਈ ਪਾਲਿਕ ਹੈ ਇਕ,
ਸਾਰਾ ਹੀ, ਇਹ ਜੱਗ ਹੈ,
ਵਾਗੀ, ਇੱਕੋ ਦਾ ਵੱਗ ਹੈ,
ਅਕਲਾ ਨੇ ਮੁਸ਼ਕਾ ਤਣ ਲਈਆ,
ਵੱਡਿਆਂ ਨੇ ਹੱਦਾ ਬੰਨ੍ਹ ਲਈਆ,
ਵਖਰੇ, ਵਖੇਵੇਂ ਪੈ ਗਏ,
ਵਖਰੇ, ਰੁਝੇਵੇਂ ਪੈ ਗਏ,
ਇਕ ਸਾਗਰੋਂ ਉਰਵਾਰ ਹੈ,
ਇਕ ਦੂਜੇ ਬੰਨੇ ਪਾਰ ਹੈ,
ਕੀਤੀ ਹੈ ਇਹ ਤਕਸੀਮ ਚਾ,
ਯੂਰਪ ਹੈ ਉਹ, ਇਹ ਏਸੀਆ,
ਵੰਡ ਸਾਗਰਾਂ ਦੀ ਹੋਈ ਜਦ,
ਫਿਰ ਆਈ ਦਰਿਆਵਾਂ ਦੀ ਹੱਦ,

ਇਹ ਚੀਨ, ਉਹ ਜਾਪਾਨ ਹੈ,
ਇਹ ਮੇਰਾ ਹਿੰਦੁਸਤਾਨ ਹੈ,
ਕੁਝ ਇਸ ਤਰ੍ਹਾਂ ਦਾ ਹਿਸਾਬ ਹੈ,
ਯੂ. ਪੀ. ਹੈ, ਇਹ ਪੰਜਾਬ ਹੈ,
ਰਾਵੀ ਦਾ ਬੰਨਾ, ਬਾਰ ਹੈ,
ਧੰਨ ਤੇ ਪੋਠੋਹਾਰ ਹੈ,
ਵਿਚ ਤਣ ਗਿਆ, ਇਕ ਜਾਲ ਸਾ,
ਮਾਝਾ, ਤੇ ਇਹ ਉਹ ਮਾਲਵਾ,
ਜਿਲ੍ਹਿਆਂ, ਤਹਿਸੀਲਾਂ, ਥਾਣਿਆਂ,
ਵੰਡਿਆ ਗਿਆ ਜੰਗ ਜਾਣਿਆ,
ਮੇਰਾ ਗਿਰਾਂ, ਮੇਰੀ ਗਲੀ,
ਥੋੜੀ ਜਿਹੀ ਬਸ ਥਾਂ ਮਲੀ,
ਗਲੀ 'ਚ ਮੇਰਾ ਘਰ ਹੈ,
ਇਸ 'ਤੇ ਹੀ ਨਾ ਨਿਰਭਰ ਹੈ,
ਇਹ ਮੰਜੀ ਮੇਰੇ ਭਾਈ ਦੀ
ਇਹ ਹੈ ਮਿਰੀ ਭਰਜਾਈ ਦੀ,
ਇਹ ਆਈ ਦੀ, ਇਹ ਝਾਈ ਦੀ,
ਇਹ ਹੈਗੀ ਮਾਂ-ਪਿਉ-ਜਾਈ ਦੀ,
ਮੇਰੀ, ਮੈਂ ਇਸ 'ਤੇ ਸੌਂਵਣਾ,
ਇਸ ਵੰਡ ਵਿਚ, ਖੁਸ਼ ਹੋਵਣਾ;
ਬਾਲਕ ਦਾ ਕੁਲ ਜਹਾਨ ਹੈ,
ਵੱਡੇ ਦਾ ਥੋੜ੍ਹਾ ਥਾਨ ਹੈ,
ਚੰਗਾ ਹੀ ਸੀ ਅਣਜਾਣਿਆਂ,
ਬਿਪਤਾ ਪਈ ਜਦ ਜਾਣਿਆਂ,
ਬਾਪੂ ਦਾ ਛੋਟਾ ਬਾਲ ਬਣ,
ਖ਼ੁਸ਼ਹਾਲ ਬਣ, ਖ਼ੁਸਹਾਲ ਬਣ ।

(੧੯੩੦)

## ਨਾਨਕ ਦਾ ਰੱਬ

'ਇਕ ਨਾਮ ਹੈ ਖੁਦਾ ਦਾ, ਦੂਜਾ ਰਸੂਲ ਦਾ ਏ ।
ਮੰਨੇ ਰਸੂਲ ਨੂੰ, ਤਾ ਅੱਲਾ ਕਬੂਲਦਾ ਏ ।
ਇਹ ਭਾਵ ਮੀਆਂ ਮਿੱਠੇ, ਤੇਰੇ ਅਸੂਲ ਦਾ ਏ ।
ਮੇਰਾ ਸਿਧਾਂਤ ਸਿੱਧਾ, ਪੁੱਜੇ ਅਖੀਰ ਬੰਨੇ ।
ਜੋ ਇਕ ਅਕਾਲ ਮੰਨੇ, ਮੰਨੇ, ਨਾ ਮੈਨੂੰ ਮੰਨੇ ।

ਆਵੇ* ਜਰੂਰ ਆਵੇ, ਰਸਤੇ ਕਿਸੇ ਤੋਂ ਆਵੇ ।
ਪਾਵੇ ਜਰੂਰ ਪਾਵੇ, ਰਸਤੇ ਕਿਸੇ ਤੋਂ ਪਾਵੇ ।
ਦਾਹਵਾ ਹੈ ਇਕ ਤਅੱਸੁਬ, ਉਲਟਾ ਇਹ ਰਾਹ ਭੁਲਾਵੇ ।
ਮੋਮਨ ਨੇ ਸਭ ਸੁਜਾਖੇ, ਹਿੰਦੂ ਨਾ ਸਾਰੇ ਅੰਨੇ ।
ਜੋ ਇਕ ਅਕਾਲ ਮੰਨੇ, ਮੰਨੇ, ਨਾ ਮੈਨੂੰ ਮੰਨੇ ।

ਗੋਰਾ ਯਾ ਕਾਲਾ ਸੌਲਾ ਇਹ ਰੰਗ ਵਨ-ਸੁਵੰਨੇ ।
ਹਰ ਰੰਗ ਵਿਚ ਉਹ ਵੱਸੇ, ਰਹਿੰਦਾ ਹੈ ਫੇਰ ਬੰਨੇ ।
ਆਪੇ ਬਣਾਉਂਦਾ ਹੈ, ਆਪੇ ਚਾਹੇ ਤਾਂ ਭੰਨੇ ।
ਉਹ ਲੱਭ ਲਿਆ ਸੀ ਵੇਖੋ, ਪੱਥਰ ਦੇ ਵਿੱਚੋਂ ਧੰਨੇ ।
ਜੋ ਇਕ ਅਕਾਲ ਮੰਨੇ, ਮੰਨੇ, ਨਾ ਮੈਨੂੰ ਮੰਨੇ ।

ਹੈ ਪਸਰਿਆ ਚੁਫੇਰੇ, ਉਹਦਾ ਪਸਾਰ ਸਾਰੇ ।
ਉਹੋ ਹੈ ਹੇਠ-ਉੱਤੇ, ਅੰਦਰ ਤੇ ਬਾਹਰ ਸਾਰੇ ।
ਦੱਸਣ ਉਸੇ ਦੀ ਕੁਦਰਤ, ਜੰਗਲ-ਪਹਾੜ ਸਾਰੇ ।
ਉਹਦੇ ਬਿਨਾਂ ਇਹ ਜਾਣੋ, ਉੱਜੜੇ ਦੁਆਰ ਬੰਨੇ ।
ਜੋ ਇਕ ਅਕਾਲ ਮੰਨੇ, ਮੰਨੇ, ਨਾ ਮੈਨੂੰ ਮੰਨੇ ।

ਸ਼ਾਂਤੀ ਦਾ ਘਰ ਹੈ ਮਜ਼ਹਬ, ਮੱਲਾਂ ਦਾ ਨਹੀਂ ਅਖਾੜਾ ।
ਇੱਥੇ ਨਾ ਪਹੁੰਚ ਸੱਕੇ, ਦੂਈ, ਦਵੈਤ, ਸਾੜਾ ।
ਹੱਦ ਏਸ ਦੀ ਸਚਾਈ, ਸੱਚ ਏਸ ਦਾ ਹੈ ਵਾੜਾ ।

---

* ਜਿਤੁ ਦੁਆਰੈ ਉਭਰੈ ਤਿਤੈ ਲੇਹੁ ਉਬਾਰਿ ।

ਨਿਸਚਾ ਟਿਕਾ ਕੇ ਟਿਕੇ, ਵਹਦਤ ਦੇ ਪੀਵੇ ਛੰਨੇ ।
ਜੋ ਇਕ ਅਕਾਲ ਮੰਨੇ, ਮੰਨੇ, ਨਾ ਮੈਨੂੰ ਮੰਨੇ ।

ਸਭ ਪੁਤਲੀਆਂ ਨਚਾਂਦਾ, ਇੱਕੋ ਉਹ ਤਾਰ ਵਾਲਾ ।
ਰਸ ਦੇਂਵਦਾ ਹੈ ਜੜ੍ਹ ਨੂੰ, ਇੱਕੋ ਬਹਾਰ ਵਾਲਾ ।
ਗੁਣ ਓਸ ਦੇ ਨੇ ਸਾਰੇ, ਓਹੋ ਭੰਡਾਰ ਵਾਲਾ ।
ਉਸੇ ਨੇ ਰਸ ਰਸਾਇਆ, ਭਰਿਆ ਜੋ ਵਿਚ ਗਨੇ ।
ਜੋ ਇਕ ਅਕਾਲ ਮੰਨੇ, ਮੰਨੇ, ਨਾ ਮੈਨੂੰ ਮੰਨੇ ।

ਹੈ ਬੀਜ ਦੀ ਹੀ ਬਰਕਤ, ਪਰ ਬੀਜ ਕਿਸ ਉਗਾਇਆ ?
ਅਕਲਾਂ ਦੇ ਚਮਤਕਾਰੇ, ਪਰ ਅਕਲ ਕਿਸ ਸਿਖਾਇਆ ?
ਅਸਲੂੰ ਹੈ ਮੂਲ ਕਿਹੜਾ ? ਆਇਆ, ਕਿ ਜੋ ਲਿਆਇਆ ?
ਜੜ੍ਹ ਤੋਂ ਬਗ਼ੈਰ ਉਪਜਨ ਨ ਡਾਲੀਆਂ ਨ ਤੰਨੇ ।
ਜੋ ਇਕ ਅਕਾਲ ਮੰਨੇ, ਮੰਨੇ, ਨਾ ਮੈਨੂੰ ਮੰਨੇ ।

ਪੰਛੀ, ਜਨੌਰਾਂ ਸਬਜ਼ੀ, ਕੁਦਰਤ ਬਣਾਏ ਜੋੜਾ ।
ਇੱਕੋ ਬਿਰਛ ਦੇ ਫਲ ਨੇ, ਮਿੱਠਾ ਤੇ ਕੋਈ ਕੌੜਾ ।
ਪਰਬਤ ਹੈ ਯਾ ਕਿ ਤੀਲਾ, ਕੋਈ ਨਹੀਂ ਬਿਲੋੜਾ ।
ਦਰਸਾਉਂਦੇ ਨੇ ਏਹੋ, ਕੁਦਰਤ ਦੇ ਸਭ ਇਹ ਪੰਨੇ ।
ਜੋ ਇਕ ਅਕਾਲ ਮੰਨੇ, ਮੰਨੇ, ਨਾ ਮੈਨੂੰ ਮੰਨੇ ।

## ਦਾਸ ਦੀ ਮੌਤ

ਜਦ ਇਕ ਸੀ ਆਸਾਨ ਸੀ,
ਵਿਚ ਜਿਸਮ ਦੇ ਬੰਦ ਜਾਨ ਸੀ,
ਹੁਣ ਇਕ ਨਹੀਂ ਉਹ ਦੋ ਨਹੀਂ,
ਤਿੰਨ ਚਾਰ ਯਾ ਪੰਜ ਸੌ ਨਹੀਂ,
ਜੇ ਪਕੜਨੇ ਦੀ ਲੋੜ ਹੈ,
ਸਮਝੋ ਉਹ ਤੇਤੀ ਕ੍ਰੋੜ ਹੈ,
ਨਹੀਂ ! ਏਸ ਤੋਂ ਵੀ ਵਧ ਹੈ,
ਉਹਦੀ ਨਾ ਕੋਈ ਹੱਦ ਹੈ;
          ਹੁਣ ਪਕੜ ਲੌ, ਹੁਣ ਪਕੜ ਲੌ,
          ਪਕੜੋਗੇ ਕੀ ? ਪਕੜੋਗੇ ਕੀ ?

ਕੀਕਣ ਪਛਾਣੋ ਉਹ ਹੈ ?
ਉਹਦੀ ਤਾ ਕੇਵਲ ਛੁਹ ਹੈ,
ਹੁਣ ਜਿਸਮ ਨਹੀਂ ਉਹ ਜਾਨ ਹੈ,
ਜਾਨਾਂ ਦੀ ਕੀ ਪਹਿਚਾਣ ਹੈ ?
ਉਹ ਚਲ ਗਿਆ ਉਹ ਚਲ ਗਿਆ,
ਵਿਚ ਰਲ ਗਿਆ ਵਿਚ ਰਲ ਗਿਆ,
ਅਪਣੀ ਵੀ ਜ਼ੰਜੀਰ ਤੱਕ,
ਛੁੱਟਣ ਦੀ ਵੀ ਤਦਬੀਰ ਤੱਕ ।
          ਹੁਣ ਪਕੜ ਲੌ, ਹੁਣ ਪਕੜ ਲੌ,
          ਪਕੜੋਗੇ ਕੀ ? ਪਕੜੋਗੇ ਕੀ ?

ਪੱਕਾ ਕਰੋ ਦਸਤੂਰ ਨੂੰ,
ਜਾਂ ਫੜ ਲਵੋ ਮਫ਼ਰੂਰ ਨੂੰ,
ਇਕ ਵੀ ਨਹੀਂ, ਪਰ ਸਭ ਹੈ,
ਏਸੇ ਲਈ ਦੁਰਲੱਭ ਹੈ,

ਮਾਦੀ ਨਹੀਂ ਹੁਣ ਨੂਰ ਹੈ,
ਪਕੜਨ ਦੀ ਹੱਦੋਂ ਦੂਰ ਹੈ,
ਭੱਜਣ ਸਮੇਂ ਜੋ ਕਹਿ ਗਿਆ,
ਮੈਂ ਅਹਿ ਗਿਆ, ਮੈਂ ਅਹਿ ਗਿਆ,
ਹੁਣ ਪਕੜ ਲੌ, ਹੁਣ ਪਕੜ ਲੌ,
ਪਕੜੋਗੇ ਕੀ ? ਪਕੜੋਗੇ ਕੀ ?

ਕਤਰਾ ਸੀ ਜਾਂ, ਖ਼ਤਰਾ ਸੀ ਤਾਂ
ਦਰਿਆ ਵਿਚੋਂ ਵੱਖਰਾ ਸੀ ਜਾ,
ਚਲਿਆ ਜਾਂ ਬੁਤ ਨੂੰ ਤੋੜ ਕੇ,
ਫਿਰ ਕੌਣ ਰਖਦਾ ਹੋੜ ਕੇ,
ਅੱਡ ਹੋਣ ਦਾ ਜੋ ਖੇਲ ਸੀ,
ਅਸਲ ਦੇ ਵਿਚ ਉਹ ਮੇਲ ਸੀ,
ਨਾ ਔਹ ਗਿਆ ਨਾ ਅਹਿ ਗਿਆ,
ਸਭਨਾ ਦੇ ਦਿਲ 'ਤੇ ਬਹਿ ਗਿਆ,
ਹੁਣ ਪਕੜ ਲੌ, ਹੁਣ ਪਕੜ ਲੌ,
ਪਕੜੋਗੇ ਕੀ ? ਪਕੜੋਗੇ ਕੀ ?
ਪਹਿਲਾਂ ਸੀ ਆਪਣੀ ਜਾਨ ਵਿਚ,
ਹੁਣ ਸਾਰੇ ਹਿੰਦੁਸਤਾਨ ਵਿਚ,
ਹਿੰਦੂ ਤੇ ਮੁਸਲਮਾਨ ਵਿਚ,
ਹਾਂ, ਗ਼ੈਰ ਦੀ ਵੀ ਜ਼ਬਾਨ ਵਿਚ,
ਹਨ ਲੋਕ ਕਹਿੰਦੇ ਮਰ ਗਿਆ,
ਉਹ ਬੀਰ ਸੀ ਹੋ ਅਮਰ ਗਿਆ,
ਜੀਹਦਾ ਕਿ ਮਨ ਆਜ਼ਾਦ ਹੈ,
ਆਜ਼ਾਦ ਉਹ ਆਜ਼ਾਦ ਹੈ,
ਹੁਣ ਪਕੜ ਲੌ, ਹੁਣ ਪਕੜ ਲੌ,
ਪਕੜੋਗੇ ਕੀ ? ਪਕੜੋਗੇ ਕੀ ?

ਕੀ ਫ਼ਾਇਦਾ ਹੁਣ ਜਿਹਲ ਦਾ,
ਕੀ ਫ਼ਾਇਦਾ ਇਹ ਖੇਲ ਦਾ,
ਕੜੀਆਂ ਤੇ ਕੰਧਾਂ ਭਾਰੀਆਂ,

ਹੋਈਆਂ ਨਿਕੰਮੀਆਂ ਸਾਰੀਆਂ,
ਹੁਣ ਕੈਦ ਵਿਚ ਘੁੱਲਾਂਗੇ ਨਾ,
ਜਿਹਲਾਂ ਦੇ ਵਿਚ ਰੁੱਲਾਂਗੇ ਨਾ,
ਇਹ ਦਾਸ* ਬਾਬੂ ਦੱਸ ਗਿਆ,
ਦੋਪਹਿਰ ਵੇਲੇ ਨੱਸ ਗਿਆ,
ਹੁਣ ਪਕੜ ਲੌ, ਹੁਣ ਪਕੜ ਲੌ,
ਪਕੜੋਗੇ ਕੀ ? ਪਕੜੋਗੇ ਕੀ ?
(੧੯੨੯)

---
* ਜਤਿੰਦਰ ਨਾਥ ਦਾਸ

## ਦੁਹਾਈ

ਸਵੇਰੇ ਉੱਠਾਂ ਤਾਰਿਆਂ ਦੀ ਮੈਂ ਛਾਵਾਂ,
ਚੜ੍ਹੇ ਦਿਨ 'ਤੇ ਜਾਵਾਂ ਡੁੱਬੇ ਦਿਨ ਤੇ ਆਵਾਂ,
ਕਮਾਵਾਂ, ਕਮਾਵਾਂ, ਕਮਾਵਾਂ, ਕਮਾਵਾਂ,
ਹਾਏ ਫੇਰ ਵੀ ਰੋਟੀ ਰੱਜਵੀਂ ਨਾ ਖਾਵਾਂ,
ਲੁੱਟੀ ਜਾਉਂਦੀ ਮੇਰੀ ਸਾਰੀ ਕਮਾਈ,
ਦੁਹਾਈ, ਦੁਹਾਈ, ਦੁਹਾਈ, ਦੁਹਾਈ।

ਸੁੰਦਰ ਮੋਟਰਾਂ, ਕਾਰਖਾਨੇ, ਮਸ਼ੀਨਾਂ,
ਧੱਕੇ, ਜ਼ੋਰ ਸੰਗ ਜੋਈ ਮਲੀਆ ਸੁਕੀਨਾ,
ਬਣਾਉਣ ਦੇ ਵਿਚ ਜੀਹਦਾ ਵਗਿਆ ਪਸੀਨਾ,
ਉਸੇ ਨਾਲ ਧੱਕਾ, ਉਸੇ ਨਾਲ ਕੀਨਾ,
ਭਲਾਈ ਦਾ ਬਦਲਾ ਹੈ ਮਿਲਦਾ ਬੁਰਾਈ,
ਦੁਹਾਈ, ਦੁਹਾਈ, ਦੁਹਾਈ, ਦੁਹਾਈ।

ਦਿਨੇ ਰਾਤ ਕਾਨਾਂ ਦੇ ਵਿਚ ਜਾਨ ਗਾਲਾਂ,
ਮਿੱਟੀ, ਰੇਤ ਵਿੱਚੋਂ ਮੈਂ ਸੋਨਾ ਨਿਕਾਲਾਂ;
ਜਿਨ੍ਹਾਂ ਵਾਸਤੇ ਐਡੇ ਜਫ਼ਰ ਮੈਂ ਜਾਲਾਂ,
ਲੱਖਾਂ ਕਸ਼ਟ ਸਹਿ ਜੀਹਦੇ ਟੱਬਰ ਨੂੰ ਪਾਲਾਂ,
ਮੇਰੇ ਬੱਚਿਆਂ ਦੀ ਉਹ ਖੋਂਹਦਾ ਗਰਾਹੀ,
ਦੁਹਾਈ, ਦੁਹਾਈ, ਦੁਹਾਈ, ਦੁਹਾਈ।

ਉਹਦੀ ਤੇ ਮੇਰੀ ਨਿਭੇ ਕੀਕੂੰ ਯਾਰੀ,
ਹੈ ਉਹਨੂੰ ਜੋ ਕਾਰੀ, ਉਹ ਮੇਰੀ ਖ਼੍ਵਾਰੀ,
ਗ਼ਰੀਬਾਂ ਦੇ ਸੀਨੇ ਸਮਝ ਲੈ ਕਟਾਰੀ,
ਇਹੋ ਪੂੰਜੀਦਾਰੀ, ਇਹੋ ਪੂੰਜੀਦਾਰੀ,
ਹੈ ਮਰਦੀ ਲੁਕਾਈ ਦੀ ਨੱਕ ਜਾਨ ਆਈ,
ਦੁਹਾਈ, ਦੁਹਾਈ, ਦੁਹਾਈ, ਦੁਹਾਈ।

ਨਜ਼ਰ ਆਉਂਦੀ ਇਹ ਜੋ ਇੰਜਣ ਦੀ ਭਾਹ ਹੈ,
ਸਮਝ ਲੌ ਗਰੀਬਾਂ ਦੇ ਦਿਲ ਦੀ ਇਹ ਆਹ ਹੈ,
ਅਸਾਡੇ ਕੰਨਾ ਵਿਚ ਇਹ ਪਾਉਂਦੀ ਸਦਾ ਹੈ :
ਦਗਾ ਹੈ, ਦਗਾ ਹੈ, ਦਗਾ ਹੈ, ਦਗਾ ਹੈ,
ਹੈ ਭਰਦੀ ਸਹਾਦਤ ਤੇ ਦੇਂਦੀ ਗਵਾਹੀ,
ਦਹਾਈ, ਦੁਹਾਈ, ਦੁਹਾਈ, ਦੁਹਾਈ ।

ਹਲ ਪਹਿਲਾਂ ਵਾਹਵਾਂ ਪਿਛੋਂ ਬੀਜ ਪਾਵਾਂ,
ਕਠਨ ਮਿਹਨਤਾਂ ਨਾਲ ਫ਼ਸਲਾਂ ਪਕਾਵਾ,
ਵੱਢਾਂ, ਫੂਕਾ, ਛੰਡਾ, ਜਦੋਂ ਗਾਹ ਲਿਆਵਾ,
ਨਵਾ ਲਹਿਣੇਦਾਰਾ ਦਾ ਹੁੰਦਾ ਹੈ ਨਾਵਾਂ ।
ਇਹੋ ਮੇਰੀ ਮਿਹਨਤ, ਇਹੋ ਮੇਰੀ ਵਾਹੀ,
ਦੁਹਾਈ, ਦੁਹਾਈ, ਦੁਹਾਈ, ਦੁਹਾਈ ।

ਦਸੋ ਦੋਸਤੋ ਏਸ ਦਾ ਕੀ ਸਬੱਬ ਹੈ,
ਗਰੀਬਾਂ ਦੇ ਦੁੱਖ ਸੁਣਨ ਵਾਲਾ ਜੋ ਰੱਬ ਹੈ,
ਮੇਰੀ ਵਲ ਨਾ ਵੇਖੇ ਅਜੱਬ ਹੈ ਅਜੱਬ ਹੈ;
ਕਹੋ ਸਾਰੇ ਉੱਚਾ ! ਗ਼ਜ਼ਬ ਹੈ ਗ਼ਜ਼ਬ ਹੈ,
ਜੇ ਹੈ ਕੋਈ ਤਾ ਉਹਨੂੰ ਵੀ ਹੈ ਨੀਂਦ ਆਈ,
ਪੁਜੇ ਓਸ ਤੀਕਣ ਨਾ ਸਾਡੀ ਦੁਹਾਈ ।

ਕਾਫਰ ਬਣਾਂ, ਆਖਾਂ ਕਰਦਾ ਉਹ ਰਈ,
ਹੈ ਇਕ ਪਾਸੇ ਦੀ ਕਰ ਰਿਹਾ ਪੈਰਵਈ,
ਵੱਡਾ ਹੈ ਤੇ ਚਾਹਦਾ ਨਹੀਂ ਇਕ-ਮਈ,
ਹੈ ਤਾਂ ਸਹੀ ਕੋਈ ਹੈ ਤਾ ਸਹੀ,
ਜਿੰਮੇਂਵਾਰੀ ਸਾਡੀ ਵੀ ਉਸ ਨੇ ਸੀ ਚਾਈ,
ਇਸੇ ਲਈ ਮੈਂ ਪਾਵਾ ਦੁਹਾਈ ! ਦੁਹਾਈ !

ਜਦੋਂ ਤਕ ਗੁਲਾਮੀ ਦਾ ਗੱਲ ਵਿਚ ਇਹ ਫਾਹ ਹੈ,
ਅਸਾਡੀ ਨਾ ਆਪਸ ਦੀ ਪੱਕਦੀ ਸਲਾਹ ਹੈ,
ਗਰੀਬੀ ਦੀ ਜੱਗ 'ਤੇ ਜੋ ਫੈਲੀ ਦਬਾ ਹੈ,
ਨਾ ਇਹਦਾ ਹੈ ਦਾਰੂ ਨਾ ਇਹਦੀ ਦਵਾ ਹੈ,

ਕਰੋ ਖੁਲ੍ਹ ਹਾਸਿਲ ਇਹ ਆਵਾਜ਼ ਆਈ,
ਨਾ ਫਿਰ ਲੋੜ ਰਹਿਸੀ ਕਰਨ ਦੀ ਦੁਹਾਈ ।

ਸਲਣ ਵੇਖੋ ਸੀਨਾ, ਕਰਨ ਦੇਣ ਸੀ ਨਾ,
ਗ਼ੁਲਾਮੀ ਦਾ ਜੀਣਾ ਵੀ ਹੈ ਕੋਈ ਜੀਣਾ ?
ਸੁਣੇ ਲੋਕ ਕਹਿੰਦੇ ਤਾਈਂ ਪਰ-ਅਧੀਨਾਂ :
ਕਮੀਨਾ, ਕਮੀਨਾ, ਕਮੀਨਾ, ਕਮੀਨਾ ।
ਗ਼ੁਲਾਮਾਂ ਦੀ ਹੁੰਦੀ ਨ ਕਿਧਰੇ ਸੁਣਾਈ,
ਕਰਨ ਕਹਿਣ ਬੇਸ਼ੱਕ ਦੁਹਾਈ, ਦੁਹਾਈ !

ਹੈ ਅਸਲੋਂ ਤਾਂ ਕਿਰਤੀ ਦੀ ਦੁਨੀਆਂ ਇਹ ਸਾਰੀ,
ਮਗਰ ਪੂੰਜੀਦਾਰੀ ਦੀ ਪੈ ਗਈ ਬੀਮਾਰੀ,
ਬਿਨਾਂ ਜੱਥੇਬੰਦੀ ਦੇ ਹੋ ਰਹੀ ਖੁਆਰੀ,
ਮਿਲੇ ਤੀਲਾ ਤੀਲਾ ਬਣੇ ਤਾ ਬਹਾਰੀ,
ਤੱਕੋ ! ਪੂੰਜੀਦਾਰੀ ਦੀ ਹੁੰਦੀ ਸਫ਼ਾਈ,
ਦੁਹਾਈ ਬਦਲ ਜਾਏਗੀ ਵਿਚ ਦਵਾਈ ।

(੧੯੨੭)

## ਮੇਰਾ ਦੇਸ

ਚੌੜਾ, ਸਾਦਾ, ਬੀਰਾਂ ਵਾਲਾ,
ਗੁਰੂਆਂ ਵਾਲਾ, ਪੀਰਾਂ ਵਾਲਾ,
ਆਸ਼ਕ ਮਸਤ ਫ਼ਕੀਰਾਂ ਵਾਲਾ,
ਰਾਂਝਿਆਂ ਵਾਲਾ, ਹੀਰਾਂ ਵਾਲਾ,
ਨਦੀਆ, ਸੋਹਣਿਆਂ ਨੀਰਾਂ ਵਾਲਾ,
ਜੰਨਤ ਜਹੇ ਕਸਮੀਰਾਂ ਵਾਲਾ,
ਵਿਚ ਵਲੈਤੀਂ ਧੁੰਮੀਆਂ ਪਈਆਂ,
ਗੱਲਾ, ਮੇਰੇ ਦੇਸ ਦੀਆਂ ।

ਭਰ-ਜੋਬਨ ਮੁਟਿਆਰਾ ਕੁੜੀਆਂ,
ਸ਼ਰਮ ਹਯਾ ਦੀਆ ਬੱਝੀਆਂ ਪੁੜੀਆਂ,
ਜੀਵੇ ਮਾਹੀਆ, ਮੈਂ ਮਰ ਜਾਵਾਂ,
ਸੋਹਣੀਆ ਸੋਹਣੀਆਂ ਤਰਨ ਝਨਾਵਾ,
ਕੰਢੀਆਂ ਬੂਰੀਆਂ, ਲਾਖੀਆਂ ਗਾਵਾਂ,
ਜੰਗਲ ਬੇਲੇ ਘਣੀਆਂ ਛਾਵਾਂ,
ਬਾਗਾਂ ਨੂੰ ਪਿੱਛੇ ਸੁਟ ਗਈਆਂ,
ਝੱਲਾ, ਮੇਰੇ ਦੇਸ ਦੀਆਂ ।

ਕਣਕਾਂ, ਛੋਲੇ, ਮੁੰਜੀਆ, ਝੋਨਾ,
ਖਾਵਣ ਲੋਹਾ ਉਗਲਣ ਸੋਨਾ,
ਕਾਠ-ਕਮਾਂਦਾ, ਫੁਟੀਆ, ਛੱਲੀਆ,
ਨਿਰੀਆ ਨੇ ਚਾਦੀ ਦੀਆਂ ਡਲੀਆ,
ਜੱਟ ਦੇ ਮੁੜ੍ਹਕੇ ਵਿਚ ਤਾਸੀਰਾਂ,
ਮਿੱਟੀ ਮਾਤ ਕਰੇ ਅਕਸੀਰਾਂ,
ਲਾ ਦੇਵਣ ਰਿਜਕੇ ਦੀਆਂ ਥਹੀਆ,
ਹੱਲਾ, ਮੇਰੇ ਦੇਸ ਦੀਆਂ ।

ਆਖਣ ਦੀ ਢਿੱਲ ਸੇਰਾ ਬਲ੍ਹਿਆ,
ਜੋਰ ਨਾ ਜਾਵੇ ਬਸ ਫਿਰ ਝੱਲਿਆ,
ਜੀਂਵਦਿਆਂ ਤਾਂ ਜਾਨਾਂ ਲਾਵਣ,
ਮੁਰਦੇ ਵੀ ਬੇ-ਅਰਥ ਨਾ ਜਾਵਣ,
ਛਾਤੀ 'ਤੇ ਲਟਕਾਵਣ ਹੱਡੀਆਂ,
ਪੈਰਸ ਤੇ ਲੰਡਨ ਦੀਆ ਨੱਢੀਆਂ,
ਗੋਰੀਆਂ ਦੇ ਗਿੱਟੇ ਢੱਕ ਰਹੀਆਂ,
ਮੱਲਾਂ, ਮੇਰੇ ਦੇਸ ਦੀਆਂ ।

(੧੯੩੧)

## ਜੀਂਦੀ ਰਹੇ ਮੇਰੇ ਬੱਚਿਆਂ ਦੀ ਮਾਂ

ਸਤਲੁਜ, ਬਿਆਸ, ਰਾਵੀ, ਝਨਾ, ਜਿਹਲਮ ਜਦ ਤਕ ਵਗੇ ਸੁਹਾਂ,
ਹੇਠਾਂ ਜ਼ਿਮੀਂ ਉੱਤੇ ਆਸਮਾਂ, ਜੀਂਦੀ ਰਹੇ ਮੇਰੇ ਬੱਚਿਆਂ ਦੀ ਮਾਂ।

ਜਿਸ ਨੇ ਮੇਰਾ ਬਾਗ਼ ਹੈ ਲਾਇਆ, ਫੁੱਲਾਂ ਉੱਤੇ ਰੱਖਿਆ ਸਾਇਆ,
ਰੱਜ ਰੱਜ ਮਾਣੇ ਬੂਟਿਆ ਦੀ ਛਾਂ, ਜੀਂਦੀ ਰਹੇ ਮੇਰੇ ਬੱਚਿਆਂ ਦੀ ਮਾਂ।

ਸੁਖ ਸੋਆਂ ਸੁਣ ਵਧਦਾ ਚਾਅ, ਜੁਗ ਜੁਗ ਜੀਵਸੁ ਭੈਣ ਭਰਾ,
ਵੱਸਦਾ ਰਹੇ ਉਹਦਾ ਪੇਕਾ ਗਿਰਾ, ਜੀਂਦੀ ਰਹੇ ਮੇਰੇ ਬੱਚਿਆਂ ਦੀ ਮਾਂ।

ਪ੍ਰਾਣਾਂ ਮੇਰਿਆਂ ਦੇ ਵਿਚ ਪ੍ਰਾਣ, ਜਾਨ ਮੇਰੀ ਵਿਚ ਜਿਸ ਦੀ ਜਾਨ,
ਓਸ ਦੀ ਖਾਤਰ ਮੈਂ ਵੀ ਜੀਆਂ, ਜੀਂਦੀ ਰਹੇ ਮੇਰੇ ਬੱਚਿਆਂ ਦੀ ਮਾਂ।

ਮੇਰੇ ਦਿਲ ਦੀ ਮਾਲਿਕ ਰਾਣੀ, ਮੇਰੇ ਲਈ ਵੀਟੇ ਲਹੂ-ਪਾਣੀ,
ਕਦੇ ਨਾ ਸਰਿਆ ਮੈਥੋਂ ਨਿਆਂ, ਜੀਂਦੀ ਰਹੇ ਮੇਰੇ ਬੱਚਿਆਂ ਦੀ ਮਾਂ।

ਅੱਕੇ ਨਾ ਮੱਥੇ ਵੱਟ ਪਾਵੇ, ਮੇਰੀਆਂ ਭੁੱਲਾਂ ਨੂੰ ਭੁਗਤਾਵੇ,
ਓਹ ਪਈ ਜਾਗੇ ਮੈਂ ਸੌਂ ਜਾਂ, ਜੀਂਦੀ ਰਹੇ ਮੇਰੇ ਬੱਚਿਆਂ ਦੀ ਮਾਂ।

ਗੀਤ ਵਤਨ ਦੇ ਬੈਠਾ ਗਾਵਾਂ, ਬੇ-ਫ਼ਿਕਰੀ ਦੀ ਬੀਨ ਵਜਾਵਾਂ,
ਰਵ੍ਹਾਂ ਆਜ਼ਾਦ ਜਾਂ ਕੈਦ ਰਹਾਂ, ਜੀਂਦੀ ਰਹੇ ਮੇਰੇ ਬੱਚਿਆਂ ਦੀ ਮਾਂ।

ਵਧਦੀ ਜਾਪੇ ਸ਼ਾਨ ਵਧੇਰੀ, ਕੰਮ ਉਸ ਦਾ ਵਡਿਆਈ ਮੇਰੀ,
ਓਸ ਤੇ ਪਰਾਂ 'ਤੇ ਮੈਂ ਵੀ ਉੱਡਾਂ, ਜੀਂਦੀ ਰਹੇ ਮੇਰੇ ਬੱਚਿਆਂ ਦੀ ਮਾਂ।

ਸਫ਼ਰ ਥਕੇਵਾਂ ਦੂਰ ਉਦਾਸੀ, ਖਿੱਚ ਦੀ ਭਾਹ, ਉਡੀਕ ਉਬਾਸੀ,
ਔਂਸੀਆਂ ਪਾਵੇ ਉਡਾਵੇ ਕਾਂ, ਜੀਂਦੀ ਰਹੇ ਮੇਰੇ ਬੱਚਿਆਂ ਦੀ ਮਾਂ।

ਮੇਰੇ ਪਿਆਰ ਦਾ ਪੂਰੇ ਪੱਖਾ, ਡੋਲ ਰਹੀ ਬੇੜੀ ਦਾ ਚੱਪਾ,
ਕਾਇਮ ਰੱਖੇ ਧਰਮ ਈਮਾਂ, ਜੀਂਦੀ ਰਹੇ ਮੇਰੇ ਬੱਚਿਆਂ ਦੀ ਮਾਂ।

ਹਿਰਦਾ ਜਿਸ ਦਾ ਪ੍ਰੀਤ ਖ਼ਜ਼ਾਨਾ, ਵੱਸਦਾ ਪਿਆ ਮੁਸਾਫ਼ਿਰ ਖ਼ਾਨਾ,
ਉਸ ਦੇ ਸਿਰ ਦੀ ਖ਼ੈਰ ਮਨਾਂ, ਜੀਂਦੀ ਰਹੇ ਮੇਰੇ ਬੱਚਿਆਂ ਦੀ ਮਾਂ।

(੧੯੪੧)

## ਲੀਡਰੀ ਦੀ ਫਿੱਕ

ਲੀਡਰੀ ਦੀ ਫਿੱਕ ਨੇ ਜੀਵਨ ਦੇ ਰਸ ਨੂੰ ਮਾਰਿਆ,
ਮਾਤ ਮਿੱਠੀਆ ਸੁਰਾਂ, ਮੱਚੀ ਪਾਹਰਿਆ ਹੀ ਪਾਹੀਰਆ।
ਬੇਅਦਬੀ ਦੇ ਸ਼ੋਰ ਵਿਚ ਸਾਹਿਤ ਨੂੰ ਕਿਸ ਸਤਿਕਾਰਿਆ ?
ਆ ਅੰਦਰੋਂ ਟੁੰਬਿਆ ਕਿਸੇ, ਲਲਕਾਰ ਨੇ ਲਲਕਾਰਿਆ।

ਮਰਦੀ ਮਨੁੱਖਤਾ ਵੇਖ ਕੇ ਤੂ ਪੱਥਰਾ ਰੋਇਆ ਨਹੀਂ।
ਨਾਅਤ, ਨਾ ਕੋਈ ਮਰਸੀਆ ਇਕ ਵੈਣ ਤੱਕ ਛੋਹਿਆ ਨਹੀਂ।
ਆਖਿਆ ਇਕਬਾਲ ਦਾ ਉਹ ਅੱਖ ਅਖਵਾਉਣਾ ਤੇਰਾ।
ਹਾਂ ਪੀੜ ਹੋਵੇ ਕਿਧਰੇ, ਉਹ ਸਾਇਹਾ ਰੋਣਾ ਤੇਰਾ।

ਹੁਣ ਤੇ ਬਰਾਬਰ ਜਾਪਦਾ, ਹੋਣਾ ਜਾਂ ਨਾ ਹੋਣਾ ਤੇਰਾ।
ਇਹ ਚੁੱਪ ਧੱਬਾ ਧੋਬੀਆ ! ਧੋਣਾ ਸੀ ਕਿਸ ਧੋਣਾ ਤੇਰਾ ?
ਮਰਦਾਨਗੀ ਮਰਦੀ ਰਹੀ, ਇਕ ਹਾਹ ਵੀ ਨ ਨਿਕਲੀ।
ਪ੍ਰਮਾਣ ਦਿਲ ਦੀ ਅੱਗ ਦਾ, ਇਕ ਆਹ ਵੀ ਨਾ ਨਿਕਲੀ।

ਫੁੱਲ ਨਾਜਕ ਜਾਪਦਾ ਰਸਤਾ ਸੀ ਤੈਨੂੰ ਲੱਭਿਆ।
ਅਹੁਦਿਆ ਦੇ ਭਾਰ ਹੇਠਾ, ਮਿਧਿਆ ਹੀ ਰੱਖਿਆ।
ਮਹਿਕ ਤੇ ਅੰਬਾਰ ਨੂੰ ਤੂੰ ਹੇਠ ਲੀਡਰੀ ਢੱਕਿਆ।
ਮਾਣਨ ਦੀ ਸ਼ੈ ਸੀ ਮੂਰਖਾ, ਜਿਸ ਨੂੰ ਤੂੰ ਜਿਥ ਕੇ ਚੱਖਿਆ।

ਕਾਵਿ ਜਿੰਦਗੀ-ਬਖਸ਼ ਦੇ ਤੂੰ ਅਰਥ ਇਸ਼ਟੇ ਕਰ ਗਿਆ।
ਲੋਕ ਸਮਝਣ ਲੱਗ ਪਏ ਸਾਹਿਤ 'ਮੁਸਾਫਿਰ' ਮਰ ਗਿਆ।
ਪਰਲੋ ਤੇ ਨਹੀਂ ਆ ਜਾਵਣੀ ਜੇ ਤੂੰ ਰਹਿਆ ਪ੍ਰਧਾਨ ਨਾ।
ਤੇਰੇ ਸਹਾਰੇ ਟਿਕਿਆ ਟੱਟੀਹਰੀਏ ਆਸਮਾਨ ਨਾ।

ਦੇਸ ਸੇਵਾ ਸੀ ਬਹਾਨਾ, ਉਹ ਵੀ ਹੁਣ ਪ੍ਰਵਾਨ ਨਾ।
ਕਾਹਨੂੰ ਮਿਸਾਲਾਂ ਦੇਣੀਆ, ਪ੍ਰਤੱਖ ਨੂੰ ਪਰਮਾਣ ਨਾ।
ਕਾਵਿ ਦੇ ਆਕਾਸ ਦੀ ਜੋ ਸੁੱਧ ਹਵਾ ਤੈਂ ਮਾਨਣੀ।
ਤਾਂ ਲੀਡਰੀ ਦੇ ਟਿੱਬਿਆ ਦੀ ਛੱਡ ਮਿੱਟੀ ਛਾਨਣੀ।

(੧੯੪੯)

## ਵੱਖਰਾ ਵੱਖਰਾ, ਕਤਰਾ ਕਤਰਾ

ਵੱਖਰਾ, ਵੱਖਰਾ
ਕਤਰਾ, ਕਤਰਾ
ਮਿਲਿਆ, ਮਿਲਿਆ
ਸਾਗ਼ਰ, ਸਾਗ਼ਰ ।
ਵਗਦੇ ਵਗਦੇ ਨਦੀਆ ਨਾਲੇ,
ਹੌਲੇ ਵਹਿਣ ਜਾਂ ਵੱਗਣ ਕਾਹਲੇ —
ਵੱਗਦੇ ਰਹਿਣ
ਤਾਂ ਸਾਗ਼ਰ ਹੀ ਹਨ ।
ਛੱਪੜ, ਢੱਠਾ —
ਵਹਿਣਾਂ ਵਿੱਚੋਂ
ਵੱਖਰੇ ਹੋ ਕੇ
ਖੜ੍ਹੇ ਤਰੱਕਣ,
ਤੱਪਣ,
ਖਾ ਕੇ ਫੇਰ ਉਬਾਲੇ
ਉੱਡਣ,
ਪਰਬਤ ਦੀਆਂ ਚੁਪੇੜਾਂ ਖਾ ਕੇ
ਫੇਰ ਪਰੱਤਣ,
ਮੁੜ ਵੱਗਦੇ ਦੀ ਸੰਗਤ ਰਲਦੇ
ਹੁੰਦੇ ਤਾਂ ਪਰਵਾਨ ।
ਵੱਖਰਾ, ਵੱਖਰਾ
ਕਤਰਾ, ਕਤਰਾ
ਮਿਲਿਆ, ਮਿਲਿਆ
ਸਾਗ਼ਰ, ਸਾਗ਼ਰ ।

ਮਿਲੇ ਪਰਦੇਸ
ਤ੍ਰਾਂ ਬਣਿਆ ਦੇਸ਼,

ਦੇਸ ਮਿਲੇ
ਬਣ ਗਿਆ ਜਹਾਨ,
ਵਾਸੀ ਇਕ ਜਹਾਨ ਦੇ ਸਾਰੇ ।
ਮੁਲਕੀ ਵੰਡ, ਇਲਾਕੇ-ਬੰਦੀ —
ਕੇਵਲ ਇਕ ਪ੍ਰਬੰਧ-ਸਹੂਲਤ,
ਸਾਰੇ ਇਕ ਜਹਾਨ ਦੇ ਵਾਸੀ ।
ਵਤਨ ਪਿਆਰ ਦਾ
ਡੂਘਾ ਜਜ਼ਬਾ,
ਇਕ ਉਦਾਹਰਣ --
"ਇਕ ਇਕ ਅੰਗ ਨਰੋਆ ਮਿਲ ਕੇ
ਸਾਰੇ ਤਨ ਦੀ ਬਣਦਾ ਸ਼ਾਨ ।"
ਸਾਰੇ ਇਕ ਜਹਾਨ ਦੇ ਵਾਸੀ,
ਵੱਖਰਾ, ਵੱਖਰਾ
ਕਤਰਾ; ਕਤਰਾ
ਮਿਲਿਆ ਮਿਲਿਆ
ਸਾਗ਼ਰ, ਸਾਗ਼ਰ ।

ਵੱਖਰੇ ਵੱਖਰੇ ਬੁੱਤ ਬਣਾਏ,
ਇਕ ਸੁਚੱਜੇ ਕਾਰੀਗਰ ਨੇ ।
ਸੰਗ-ਮਰਮਰੀ, ਚਿੱਟਾ-ਦੁੱਧ
ਕ੍ਰਿਸ਼ਨ-ਰੰਗੀਆ
ਕੋਈ ਸਾਵਲਾ,
ਕਣਕ ਵੰਨੀਆਂ
ਕਈ ਮੂਰਤਾ,
ਨਕਸ ਸੁਨੱਖੀਆਂ
ਕਈ ਮੂਰਤਾਂ,
ਜਾਤ-ਪਾਤ ਦੇ ਭੱਦੇ ਧੱਬੇ —
ਊਚ-ਨੀਚ ਦੇ ਕੋਝੇ ਦਾਗ
ਨਿਰਧਨ, ਸਰਧਨ ।
ਵਿਤਕਰਿਆਂ ਦੀਆਂ ਝਰੀਟਾਂ ਪਾ ਕੇ,

ਆਪ ਪਿਆ ਹੈ ਕੋਝਾ ਬਣਦਾ
ਆਪੇ ਹੀ ਇਨਸਾਨ ।
ਇੱਕੋ ਕਾਰੀਗਰ ਹੈ,
ਇੱਕੋ ਜਿਹਾ ਸਮਿਆਨ,
ਸਭ ਜਾਨਾਂ ਵਿਚ,
ਇੱਕੋ ਜਿਹੀ ਹੈ ਜਾਨ ।
ਵੱਖਰਾ, ਵੱਖਰਾ
ਕਤਰਾ, ਕਤਰਾ
ਮਿਲਿਆ, ਮਿਲਿਆ
ਸਾਗਰ, ਸਾਗਰ ।

ਮਨੁੱਖ, ਮਨੁੱਖ
ਮਨੁੱਖ ਦੇ ਨਾਤੇ
ਇਨਸਾਨ ਬਤੌਰ ਇਨਸਾਨ,
ਇਨਸਾਨ
ਸਾਰੇ ਰੰਗਾ ਵਿਚ ਇਕ-ਰੰਗ ਹੈ,
ਜੇ ਕੋਈ ਸਕੇ ਪਛਾਣ ।
ਵੱਖਰਾ, ਵੱਖਰਾ
ਕਤਰਾ, ਕਤਰਾ
ਮਿਲਿਆ, ਮਿਲਿਆ
ਸਾਗਰ, ਸਾਗਰ ।

ਹੱਸਦਾ, ਹੱਸਦਾ
ਫੱਲ ਟਾਹਣੀ ਦਾ
ਮਿੱਧ ਦਿੱਤਾ
ਮੁੱਠੀ ਵਿਚ ਫੜ ਕੇ;
ਨਿਕਲ ਗਿਆ ਰਸ—
ਪੈ ਗਈ ਫੋਗਾਂ ਦੀ
ਇਕ ਪੰਡ ਨਿਠਾਣੀ,
ਅੱਡ-ਅੱਡ ਹੋ ਗਏ
ਰੰਗ, ਵਾਸ਼ਨਾ,

ਇਹਨਾਂ ਦਾ ਹੀ ਮੇਲ
ਤਾ ਫੁੱਲ ਸੀ ।
ਵੱਖਰਾ, ਵੱਖਰਾ,
ਕਤਰਾ, ਕਤਰਾ,
ਮਿਲਿਆ, ਮਿਲਿਆ,
ਸਾਗ਼ਰ, ਸਾਗਰ ।

ਜੰਗ ਦੇ ਆਸਕਾ ਨੂੰ
ਕੀ ਹਾਸਲ ?
ਕਬਜਾ ਕੁਝ ਲਾਸਾ ਦਾ ।
ਉਹਨਾ ਵੀ ਬਦਬੂ ਜਦ ਛੱਡੀ
ਫਿਰਸੀ ਨੱਕ ਲੁਕਾਈ ਭੱਜਿਆ
ਜੀਵਨ—ਜੀਵਨ ਹੀ ਹੈ—
ਭਾਵੇਂ ਉਹ ਕਿਸੇ ਵਿਚ ਹੋਵੇ,
ਜੀਂਵਦਿਆਂ ਦੀਆ ਰਾਵਾ ਬਦਲਣ,
ਜੀਂਵਦਿਆ ਦੇ ਰਾਹ ਬਦਲਦੇ,
ਜੀਂਵਦਿਆ ਦੇ ਚਾਅ ਬਦਲਦੇ ।
ਜੀਂਦੇ ਵੱਗਦੇ ਪਾਣੀ ਵਾਗਣ
ਵਿਛੜਨ;
ਵਿਛੜ-ਵਿਛੜ
ਫਿਰ ਮਿਲਦੇ ।
ਵੱਖਰਾ, ਵੱਖਰਾ
ਕਤਰਾ, ਕਤਰਾ
ਮਿਲਿਆ, ਮਿਲਿਆ
ਸਾਗ਼ਰ, ਸਾਗ਼ਰ ।
ਕਤਰਾ ਦਰਿਆ,
ਦਰਿਆ ਸਾਗ਼ਰ,
ਵਗਦਾ ਰਹੇ
ਪਰ, ਵੱਗਦਾ ਰਹੇ ਤਾ ।

(੧੯੬੫)

## ਸਤਾਈ ਮਈ

ਸੰਨ ਉੱਨੀ ਸੌ ਚੌਂਠ—
ਸਤਾਈ ਮਈ ਦੀ
ਸਿਖਰ ਦੋਪਹਿਰੇ, ਦੋ ਵਜੇ ਹੀ
ਰਾਤ ਕਾਲੀ ਪੈ ਗਈ ।
ਸ਼ਾਮ ਕੁਝ ਧੁੰਦਲੀ ਜਿਹੀ,
ਆਕਾਸ਼ ਕੁਝ ਮੈਲਾ ਜਿਹਾ ।
ਚੈਨ ਅੱਜ ਲੀਤਾ ਕਿਸੇ ਬੇਚੈਨ ਨੇ,
ਬੇ-ਚੈਨ ਦੁਨੀਆਂ ਹੋ ਗਈ,
ਸਾਰੀ ਖ਼ੁਦਾਈ ਹਿੱਲ ਗਈ ।
ਜਾਗਣ ਦਾ ਜਿਸ 'ਤੇ ਭਾਰ ਸੀ
ਉਹ ਸੌਂ ਗਿਆ,
ਜਾਗਣਾ ਪੈਣਾ ਹੈ ਹੁਣ
ਹਰ ਏਕ ਨੂੰ ।
ਤਾਰੇ ਵੀ ਨਹੀਂ ਅਸਮਾਨ 'ਤੇ—
ਨੀਂਦ ਨਾ ਆਵੇ ਤਾਂ ਕੋਈ ਕੀ ਕਰੇ ?
ਰਾਤ ਹੈ ਧੁੰਦਲੀ ਜਿਹੀ,
ਅਸਮਾਨ ਕੁਝ ਮੈਲਾ ਜਿਹਾ ।
ਜਾਗਣਾ ਪੈਣਾ ਹੈ ਸਭ ਨੂੰ—
ਪਤਾ ਵੀ ਨਹੀਂ, ਕਦੋਂ ਤਕ ?
ਸਾਰਿਆਂ ਨੂੰ ਸੁੱਖ ਦੀ ਨੀਂਦਰ
ਸੁਆਂਦਾ, ਸੌਂ ਗਿਆ ।
ਸਾਰਿਆਂ ਦੀ ਲੈ ਕੇ ਨੀਂਦਰ
ਸੌਂ ਗਿਆ ।
ਜਾਗਣਾ ਪੈਣਾ ਹੈ ਸਭ ਨੂੰ—
ਇਹ ਪਤਾ ਨਹੀਂ ਕਦੋਂ ਤਕ ?

ਰਾਤ ਕੁਝ ਧੁੰਦਲੀ ਜਿਹੀ,
ਅਸਮਾਨ ਕੁਝ ਮੈਲਾ ਜਿਹਾ ।
ਤਾਰੇ ਵੀ ਨਹੀਂ ਗਿਣਤੀ ਲਈ
ਨੀਂਦ ਨਾ ਆਵੇ ਤਾਂ ਕੋਈ ਕੀ ਕਰੇ ?
ਸਾਰਿਆਂ ਦਾ ਭਾਰ ਜਿਨ੍ਹਾਂ ਮੋਢਿਆ
ਇਕਸਾਰ ਚੁੱਕੀ ਰਖਿਆ,
ਅੱਜ ਜੇ ਉਹ ਹੰਭ ਗਏ ਤਾ
ਕੋਈ ਅਣਹੋਣੀ ਨਹੀਂ ਹੋਈ ਹੈ ਇਹ ।
ਭਾਰ ਚੁੱਕਣਾ ਪਏਗਾ ਹੁਣ ਸਾਰਿਆ ਨੂੰ,
ਹਉਕਿਆ ਦੇ ਨਾਲ ਔਖਿਆਂ ਕੇਰਿਆ
ਭਾਰ ਇਹ ਘੁਰਨਾ ਨਹੀਂ ਘਾਟਣਾ ਨਹੀਂ
ਰਾਤ ਉਤੋਂ ਧੁੰਦਲੀ
ਆਕਾਸ ਅੱਜ ਮੈਲਾ ਜਿਹਾ ।
ਅਗਾਹ-ਵਧੂ ਰਾਹ-ਨੁਮਾ ਨੇ
ਪਰਤਣਾ-ਮੁੜਨਾ ਨਹੀਂ ਉਸ ਰੂਪ ਵਿਚ ।
ਮਿੱਥ ਕੇ ਮੰਜਲ ਨੂੰ, ਟੀਚਾ ਬੰਨ੍ਹ ਕੇ
ਉਹ ਮੁਸਾਫ਼ਰ ਤੁਰ ਗਿਐ,
ਵਿੱਥ ਬਹੁਤੀ ਪਾ ਕੇ ਉੱਚਾ ਚੜ੍ਹ ਗਿਐ ।
ਉਹ ਨਹੀਂ ਹੋਇਆ ਹੈ ਉੱਚਾ
ਆਪ ਉੱਚਾ ਹੋਣ ਲਈ ।
ਚੰਨ ਹੈ ਆਕਾਸ਼ 'ਤੇ ਧਰਤੀ ਲਈ,
ਅੰਬਰੀ ਸੂਰਜ ਵੀ ਹੈ ਧਰਤੀ ਲਈ,
ਇਹ ਤਾਂ ਉੱਚੇ ਹੋਏ ਨੇ, ਬਸ ਦੂਰ ਤੀਕਣ
ਰੋਸ਼ਨੀ ਪਹੁੰਚਾਣ ਲਈ ।
ਨੀਵੀਂਆਂ ਨੁੱਕਰਾ ਦੇ ਤੀਕਣ
ਚਾਨਣਾ ਫੈਲਾਣ ਲਈ ।
ਠਰਦੀਆਂ ਜਾਨਾਂ ਨੂੰ ਕੁਝ ਕੁਝ
ਨਿੱਘ ਪੁੱਜੇ—
ਇਹ ਹੀ ਮਕਸਦ ਹੈ ਇਹਨਾਂ ਦਾ
ਇੰਜ ਉੱਚੇ ਹੋਣ ਦਾ ।

ਰਾਤ ਬੇਸ਼ੱਕ ਧੁਦਲੀ
ਆਕਾਸ਼ ਕੁਝ ਮੈਲਾ ਜਿਹਾ।
ਤਾਰੇ ਨਹੀਂ ਦਿਸਦੇ
ਮਗਰ ਜਾਂਦੀ ਨਹੀਂ ਇਨ੍ਹਾਂ ਦੀ ਲੋਅ।
ਇਹ ਘਟਾਵਾਂ ਕਾਲੀਆ, ਕੁਝ ਚਿਰ ਲਈ
ਚੰਨ ਨੂੰ ਵੀ ਲੈਂਦੀਆ ਬੇਸੱਕ ਲੁਕੋ।
ਰਾਤ ਕੁਝ ਧੁੰਦਲੀ ਜਿਹੀ
ਆਕਾਸ ਕੁਝ ਮੈਲਾ ਜਿਹਾ।
ਜਗ ਰਹੀ ਹੈ, ਪਰ ਪਛੋਕੜ—
ਉਦਾਂ ਹੀ ਉਹਨਾ ਦੀ ਲੋਅ,
ਵੇਖਣਾ ਚਾਹੁਣਗੇ ਜੋ
ਵੇਖ ਸ.ਕਣਗੇ ਇਹ ਲੋਅ।
ਲਾਲ ਤੁੱਲਦੇ ਤਾ ਨਹੀਂ,
ਜਵਾਹਰ ਨਹੀ ਵਿਕਦੇ ਕਦੇ ਵੀ
ਮਾਸ ਦੀ ਮੁੱਠੀ ਦੇ ਮੁੱਲ।
ਸੱਚ, ਨਿਆ, ਤਪ, ਬੀਰਤਾ,
ਤਿਆਗ—
ਆਪਾ ਵਾਰਨ ਦੀ ਮਸਾਲ।
ਇਹ ਸਦਾ ਜਿੰਦਾ ਹੈ ਸਮਝੋ—
ਇਹ ਹੈ ਅਸਲੀ ਜਵਾਹਰ ਲਾਲ।
ਇਸ ਦੇ ਜੀਵਨ-ਆਸਿਆ ਵਿਚ
ਹੈ ਅਗੰਮੀ ਕੋਈ ਛੁਹ।
ਮਾਸ ਦੀ ਮੁੱਠੀ ਦੇ ਵਿਚ
ਇਸ ਨੇ ਕਦੇ ਪਾਇਆ ਨਾ ਮੂਹ।
ਰਾਖ ਰੂੜੀ ਬਣ ਕੇ ਖਿੱਲਰੀ —
ਏਸ 'ਚੋਂ ਵੀ ਲੋੜਵੰਦਾ ਵਾਸਤੇ
ਪੁੰਗਰਿਆ ਜੀਵਨ ਦਾ ਬੀਜ।
ਤਾਰੇ ਨਹੀਂ ਆਕਾਸ਼ 'ਤੇ
ਅੱਜ ਰਾਤ ਹੈ ਧੁੰਦਲੀ ਜਿਹੀ,
ਡਲ੍ਹਕਦੀ ਹੈ, ਪਰ ਪਿਛੋਕੜ —

ਏਸ ਚੰਨ ਦੀ ਚਾਨਣੀ।
ਫੁੱਲ ਕੁਮਲਾਦਾ ਹੈ —
ਉਸ ਦੀ ਵਾਸ਼ਨਾ ਜਾਦੀ ਸਮੇਂ।
ਰਾਤ ਹੈ ਧੁੰਦਲੀ ਜਿਹੀ,
ਆਕਾਸ਼ ਹੈ ਮੈਲਾ ਜਿਹਾ
ਤਾਰੇ ਨਹੀਂ, ਪਰ ਜਗ ਰਹੀ
ਉਹਨਾ ਦੀ ਲੋਅ।

(੧੯੬੪)

## ਵਤਨ ਪੂਜਾਂ ਕਿ ਪੂਜਾਂ ਵਤਨ ਵਾਲੇ ?

ਰਿਹਾ ਹਾਂ ਵਤਨ ਦਾ ਹੁਣ ਤਕ ਪੁਜਾਰੀ।
ਨਹੀਂ ਉੱਤਰੀ ਅਜੇ ਤਕ ਵੀ ਖ਼ੁਮਾਰੀ।
ਲੰਘੇ ਸ਼ਾਇਦ ਇਵੇਂ ਹੀ ਉਮਰ ਸਾਰੀ।
ਮਗਰ ਪਰਬੱਲ ਹੈ ਇਕ ਸੋਚ ਜਾਰੀ।
ਮੇਰੇ ਜਜ਼ਬੇ ਇਹ ਜਾਨਣ ਨੂੰ ਨੇ ਕਾਹਲੇ :
ਵਤਨ ਪੂਜਾਂ ਕਿ ਪੂਜਾਂ ਵਤਨ ਵਾਲੇ ?

ਵਤਨ ਮੇਰਾ ਬੇਸ਼ੱਕ ਮੇਰੀ ਜਗੀਰ ਏ।
ਮੇਰੀ ਆਤਮਾ ਦਾ ਇਹ ਸਰੀਰ ਏ।
ਇੱਥੋਂ ਹੀ ਆਦਿ ਮੇਰਾ, ਇਹੀ ਅਖੀਰ ਏ।
ਮੈਨੂੰ ਏਸ ਦਾ ਦਲੀਆ ਵੀ ਖੀਰ ਏ।
ਪਤਾ ਨਹੀਂ ਫਿਕਰ ਹੋਈ ਕਿਉਂ ਦੁਆਲੇ :
ਵਤਨ ਪੂਜਾਂ ਕਿ ਪੂਜਾਂ ਵਤਨ ਵਾਲੇ ?

ਵਤਨ ਵਾਲੇ ਦੇ ਮਨ ਵਿਚ ਜੋ ਹਰਾਰਤ।
ਨਾ ਸਮਝੇ ਏਸ ਨੂੰ ਕੋਈ ਸ਼ਰਾਰਤ।
ਬੁੱਝਣ ਯੋਗ ਹੈ ਇਹ ਇਕ ਬੁਝਾਰਤ।
ਇਕ ਦੀ ਝੌਂਪੜੀ, ਇਕ ਦੀ ਅਮਾਰਤ।
ਸੁਆਲ ਇਸ ਵਿਤਕਰੇ ਨੇ ਕਈ ਉਠਾਲੇ।
ਵਤਨ ਪੂਜਾਂ ਕਿ ਪੂਜਾ ਵਤਨ ਵਾਲੇ ?

ਵਤਨ ਵਾਲੇ ਦੀ ਹੀ ਸੀ ਉਹ ਦੁਹਾਈ।
ਵਤਨ ਵਿਚ ਜਿਸ ਨਵੀਂ ਸੀ ਜਾਨ ਪਾਈ।
ਹੋਈ ਸੀ ਦੂਰ ਤਕ ਜਿਸ ਦੀ ਸੁਣਾਈ।
ਦੇਸੋਂ ਗ਼ੈਰ ਨੇ ਗਠੜੀ ਉਠਾਈ।
ਰਿਹਾ ਬਾਕੀ ਮਗਰ ਫਿਰ ਵੀ ਸੁਆਲ ਏ :
ਵਤਨ ਪੂਜਾਂ ਕਿ ਪੂਜਾਂ ਵਤਨ ਵਾਲੇ ?

ਇਉਂ ਜਾਪੇ ਜਿਵੇਂ ਕੋਈ ਚੋਭ ਚੁੱਭੇ।
ਹੈ ਸਿੱਧਾ ਤੀਰ, ਵਿਚ ਸੀਨੇ ਦੇ ਖੁੱਭੇ।
ਘੁੰਮਣ-ਘੇਰੀਆਂ ਵਿਚ ਮਨ ਡੁੱਬੇ!
ਪੈਦਾ ਹੋ ਗਏ ਹਿਰਦੇ 'ਚ ਸੁਬ੍ਹੇ।
ਹੁਣੇ ਕਹਿੰਦੇ ਨੇ, ਨਿਰਣਾ ਇਹ ਕਰਾ ਲੇ।
ਵਤਨ ਪੂਜਾਂ ਕਿ ਪੂਜਾਂ ਵਤਨ ਵਾਲੇ?

ਵਤਨ ਵਾਲੇ ਦੇ ਮੁੜ੍ਹਕੇ ਦੀ ਤਰਾਵਤ।
ਵਤਨ ਸੱਖੀਆ ਕਹੇ ਜਿਸ ਨੂੰ ਸਪਾਵਤ।
ਨਾ ਕੋਈ ਦੁਸ਼ਮਣੀ, ਕੋਈ ਅਦਾਵਤ।
ਕੋਈ ਰੋਣਾ ਕਹੇ, ਕੋਈ ਬਗ਼ਾਵਤ।
ਇਹ ਪਰਗਟ ਹੋ ਰਹੇ ਅਰਮਾਨ ਪਾਲੇ।
ਵਤਨ ਪੂਜਾਂ ਕਿ ਪੂਜਾ ਵਤਨ ਵਾਲੇ?

ਵਤਨ ਨੇ ਢਿੱਡ ਵਿਚ ਖਾਣਾ ਲੁਕਾਈਆ।
ਵਤਨ ਵਾਲਾ ਦਏ ਭੁੱਖਾ ਦੁਹਾਈਆ।
ਵਤਨ ਦੇ ਪੈਰ ਵਿਚ ਨਦੀਆ ਸਮਾਈਆਂ।
ਵਤਨ ਵਾਲੇ ਦੀਆਂ ਬੁੱਲ੍ਹੀਆ ਤਿਹਾਈਆਂ।
ਵਤਨ ਵਾਲੇ ਦੇ ਨਹੀਂ ਕੁਝ ਵੀ ਹਵਾਲੇ।
ਵਤਨ ਪੂਜਾ ਕਿ ਪੂਜਾਂ ਵਤਨ ਵਾਲੇ?

ਵਤਨ ਦੇ ਪੌਣ-ਪਾਣੀ ਵਿਚ ਤਾਸੀਰਾਂ।
ਵਤਨ ਵਾਲਾ ਹੈ ਮਰਦਾ ਨਾਲ ਪੀੜਾਂ।
ਵਤਨ ਤਾਂ ਪੈਰ ਰੱਖਦਾ ਵਿਚ ਅਮੀਰਾ।
ਵਤਨ ਵਾਲੇ ਦਾ ਝੱਗਾ ਲੀਰਾ-ਲੀਰਾ।
ਇਹ ਪੂੰਜੀ ਪੂਜੀਏ ਜਾਂ ਲੋੜ ਵਾਲੇ?
ਵਤਨ ਪੂਜਾ ਕਿ ਪੂਜਾ ਵਤਨ ਵਾਲੇ?

ਵਤਨ ਦੇ ਜਿਸਮ ਵਿਚ ਹੈ ਆਤਮਾ ਇਹ ਵਤਨ ਵਾਲਾ।
ਵਤਨ ਦੇ ਫੁੱਲ ਵਿਚ ਹੈ ਵਾਸ਼ਨਾ ਇਹ ਵਤਨ ਵਾਲਾ।
ਵਤਨ ਦੀ ਅੱਖ ਵਿਚ ਪ੍ਰਕਾਸ਼ਨਾ ਇਹ ਵਤਨ ਵਾਲਾ।
ਵਤਨ ਬੁੱਢੇ ਦੀ ਸਮਝੋ ਵਾਸਨਾ ਇਹ ਵਤਨ ਵਾਲਾ।

ਵਤਨ ਵਾਲੇ ਨੂੰ ਕੀ ਕੋਈ ਵਤਨ ਤੋਂ ਵੱਖਰਾ ਵਖਾਲੇ ?
ਵਤਨ ਪੂਜਾਂ ਕਿ ਪੂਜਾਂ ਵਤਨ ਵਾਲੇ ?

ਅਸਲ ਵਿਚ ਵਤਨ ਵਾਲਾ ਹੀ ਵਤਨ ਹੈ ।
ਵਤਨ-ਮਾਲਾ ਦਾ ਮਣਕਾ ਇਹ ਰਤਨ ਹੈ ।
ਵਤਨ ਜੋ ਕੁਝ ਵੀ ਹੈ ਇਸ ਦਾ ਯਤਨ ਹੈ ।
ਨਿਰਾ ਜਜ਼ਬਾ ਨਹੀਂ, ਸੱਚਾ ਕਥਨ ਹੈ ।
ਬਣਾਣੀ ਜਿਸ ਨੇ ਰਾਏ ਸੋ ਬਣਾ ਲੇ ।
ਵਤਨ ਪੂਜਾਂ ਕਿ ਪੂਜਾਂ ਵਤਨ ਵਾਲੇ ?

(੧੯੫੯)

## ਵੀਅਤਨਾਮ

ਵੀਅਤਨਾਮ ਵਿਚ
ਵਸਾਈ ਅੱਗ ਦਾ
ਧੂੰਆਂ
ਫੈਲਿਆਂ ਸੰਸਾਰ ਵਿਚ
ਵੀਅਤਨਾਮ ਦੀ ਅਵਾਜ ਹੁਣ
ਸੰਸਾਰ ਦੀ ਅਵਾਜ ਹੈ —
ਸਮਾਜਵਾਦੀ ਏਕਤਾ
ਅਮਨ ਦੀ ਹੈ ਜਿੰਦਗੀ
ਮੌਤ ਹੈ
ਜੰਗ-ਬਾਜ ਦੀ ।
ਹਿੱਲ ਗਏ ਥੰਮ੍ਹ
ਸਾਮਰਾਜੀ ਮਹਿਲ ਦੇ ।
ਆਹਵਾਂ ਦੇ ਵਿਚ
ਬਾਰੂਦ ਹੈ,
ਅੱਥਰੂਆਂ ਵਿਚ ਅੱਗ ਹੈ ।
"ਪੈਰਾਂ ਹੇਠ ਲਤਾੜੀ ਬਰਫ਼
ਧਾਰਦੀ ਪੱਥਰ ਦਾ ਰੂਪ"
ਹੱਕ ਲਈ ਮਰਨਾ—
ਦ੍ਰਿੜ੍ਹਤਾ,
ਦੇਸ-ਰਾਖੀ ਲਈ
ਟਾਕਰਾ—
ਇਕ ਦਲੇਰੀ ਦਾ ਕਦਮ,
ਐਸੀ ਬਦ-ਅਮਨੀ ਵੀ
ਸਾਧਨ ਅਮਨ ਦਾ ।

ਵੀਅਤਨਾਮ ਵਿਚ
ਲਹੂ ਨਹੀਂ ਹੈ ਵੱਗ ਰਿਹਾ,

ਸੰਸਾਰ ਭਰ ਦੇ ਅਮਨ ਦਾ
ਸੰਦੇਸ਼ ਲਿਖਿਆ ਜਾ ਰਿਹਾ ।
ਜਿੱਤ ਵੀ ਜੰਗ-ਬਾਜ਼ ਦੀ
ਇਕ ਹਾਰ ਹੈ,
ਜੰਗ ਦੇ ਵਪਾਰੀ ਦੀ
ਜਿਨਸ —
ਲਾਸ਼ਾਂ ਦੇ ਢੇਰ ।
ਕਿਸੇ ਨੂੰ ਮਾਰਨ ਦੇ ਵਸੀਲੇ
ਢੂੰਡਣਾ —
ਆਪਣੇ ਮਰਨੇ ਦਾ ਸਾਮਾਨ
ਇਹ ਚੰਗਾਰੀ ਜਿਤਨੀ ਵੀ
ਰਖੇਗੀ,
ਭਖਾਣ ਵਾਲੇ ਨੂੰ ਹੀ
ਇਸ ਦਾ ਸੇਕ
ਸਹਿਣਾ ਪਏਗਾ ।
ਇਹ ਕਵੀ ਦਾ ਹੀ
ਨਿਸਚਾ ਨਹੀਂ,
ਹੱਕ ਦੀ ਆਵਾਜ਼ ਹੈ,
ਮਨੁਖਤਾ ਦੀ
ਫ਼ਰਿਆਦ ਹੈ,
ਵੀਅਤਨਾਮ ਦੀ ਆਵਾਜ
ਹੁਣ
ਸੰਸਾਰ ਦੀ ਆਵਾਜ਼ ਹੈ ।

[ਇਹ ਕਵਿਤਾ ਜੀ. ਡੀ. ਆਰ. (ਈਸਟ ਬਰਲਿਨ) ਦੀ ਸੰਸਾਰ ਅਮਨ ਕਾਂਗਰਸ ਦੇ ਅਵਸਰ 'ਤੇ ਓਥੋਂ ਦੇ ਰੇਡੀਓ ਤੋਂ ਸਣੇ ਇਸ ਦੇ ਅੰਗਰੇਜ਼ੀ ਉਲਥੇ ਦੇ ਨਸ਼ਰ ਕੀਤੀ ਗਈ ਸੀ ।] (੧੯੬੯)

## ਲੈਨਿਨ ਦੇ ਮਕਬਰੇ ਤੋਂ

ਚੁਪ-ਚਾਪ
ਸਾਂਤ ਵਾਤਾਵਰਨ,
ਹੌਲੇ ਪੋਲੇ ਪੈਰ
ਲੰਮੀ ਇਕ ਕਤਾਰ,
ਨਿੱਘੀ ਜਿਹੀ ਸਨਮਾਨਤਾ—
ਪੜ੍ਹੀ ਜ ਦੀ ਸਾਫ
ਹਰ ਇਕ ਚਿਹਰਿਉਂ ।

ਜਾਨ ਜਿਸ ਤੋਂ ਲੈ ਕੇ
ਪਾਈ ਜਾਨ
ਸਾਰੇ ਦੇਸ ਨੇ,
ਪਿਆ ਉਹ
ਬੇ-ਜਾਨ ਨਹੀਂ ।
ਸਾਰੀਆ ਜਾਨਾ 'ਚ
ਉਸ ਦੀ ਜਾਨ ਹੈ,
ਦੇਸ ਸਾਰੇ ਨੂੰ ਜਗਾ
ਸੁੱਤਾ ਪਿਐ ।

ਗੁੰਦਿਆ ਹਾਰਾਂ ਦੇ ਵਿਚ
ਇਹ ਸੁਰਖ ਫੁੱਲ
ਹੋ ਰਹੇ ਨੇ ਜਿਸ ਦੀ ਭੇਂਟ,
ਉਸ ਤੋਂ ਹੀ ਇਹਨਾਂ ਨੂੰ ਹੈ
ਰੰਗਤ ਮਿਲੀ ।
ਇਹਨਾਂ ਵਿਚ ਵਾਸਨਾ—
ਆਪਣੀ ਉਸ ਦੀ ਹੀ
ਉਸ ਨੂੰ ਭੇਂਟ ਹੈ।

ਭੰਨ-ਭੁੰਨ ਦਿੱਤਾ ਸੀ ਜਿਸ ਨੇ
ਸਾਮਰਾਜੀ ਮਹਿਲ—
ਜ਼ਾਰ-ਸ਼ਾਹੀ ਦਾ ਹਿਸਾਰ,
ਕਰਮ-ਯੋਗੀ
ਚੁੱਪ ਕਿਉਂ ?
ਢਾਹਣ ਤੇ ਤਾਮੀਰ ਦੇ ਨੇ
ਵੱਖਰੇ ਵੱਖਰੇ
ਰੱਛ-ਕਾਨ ।

ਚੁੱਪ ਹੈ, ਪਰ
ਲੱਗ ਗਈ
ਇਕ ਬੱਚੇ ਬੱਚੇ ਦੇ ਹੀ
ਮੂੰਹ ਨੂੰ
ਅੱਜ ਹੈ—ਇਸ ਦੀ ਜ਼ਬਾਨ :
"ਅਮਨ ਹੈ ਦੁਨੀਆਂ ਦੀ ਸ਼ਾਨ,
ਚੰਗੀ ਉਸਾਰੀ ਵਾਸਤੇ
ਹੈ ਲੋੜ ਡੂੰਘੀ ਸ਼ਾਂਤੀ ਦੀ—
ਡੂੰਘੀ ਸਿਆਣਪ ਸੋਚ ਦੀ ।"

ਚੁੱਪ ਦੀ ਹੀ ਜ਼ਬਾਨ ਵਿਚ
ਸੋਚ ਹੋ ਰਹੀ
ਸਾਕਾਰ :
ਮਨੁੱਖ-ਮਾਤਰ ਦੀ ਭਲਾਈ—
ਅਮਨ ਦੇ ਵਿਚ
ਛੁਪਿਆ ਇਸ ਦਾ ਹੈ ਰਾਜ਼ ।

ਜ਼ਿੰਦਗੀ ਵਿਚ
ਸਾਹੋ-ਸਾਹ ਹੋਇਆ
ਹਮੇਸ਼ ।
ਹੁਣ ਤੇ ਇਸ ਦੇ ਸਾਹ
ਰਲ ਗਏ

ਸਾਰਿਆਂ ਸਾਹਵਾਂ
ਦੇ ਵਿਚ ।
ਬੇ-ਸਾਹ ਨਹੀਂ
ਉਹ ਚੁੱਪ ਨਹੀਂ,
ਫੁੱਲ ਹੈ ਜਿਸ ਦੀ ਕਿ
ਆਪੇ ਬੋਲਦੀ ਹੈ
ਵਾਸ਼ਨਾ—
ਖਿੱਲਰਦੀ ਹੈ
ਵਾਸ਼ਨਾ ।

(੧੯੬੯)

## ਮੇਰਾ ਵਤਨ

ਮੇਰਾ ਦੇਸ
ਵਿਸ਼ਾਲ ਤਾਂ ਹੈ ਹੀ
ਲੱਭਤਾਂ ਦਾ ਘਰ
ਕੁਦਰਤ ਦੇ ਭਰਪੂਰ ਜ਼ਰੀਏ
ਪਾੜ ਪਾੜ ਅੱਖਾਂ ਨੂੰ ਵੇਖਾਂ
ਵਤਨ ਮੇਰੇ ਵਿਚ
ਕੀ ਕੁਝ ਹੈ
ਪਰ ਸਭ ਲਈ ਨਹੀਂ ਹੈ ।
ਚੌੜੇ ਸਾਗਰ ਤਹਿ ਡੂੰਘੀ ਵਿਚ
ਸੁਚੇ ਮੋਤੀ ਜਿਨ੍ਹਾਂ ਛੁਪਾਏ ।
ਸਰਲ ਵਗਦੀਆਂ ਨਦੀਆਂ
ਖਿਲਰੀ ਖਿਲਰੀ
ਪੰਘਰੀ ਪੰਘਰੀ ਚਾਂਦੀ ।

ਧਰਤੀ ਉਗਲੇ ਸੋਨਾ
ਜੰਗਲ ਘਣੇ
ਸੁਖਾਵੀਆਂ ਛਾਵਾ
ਬੂਟੀਆਂ ਉੱਗਣ ਨਰੋਈਆਂ
ਜਿੰਦਗੀ ਬਖਸ ਹਵਾਵਾਂ
ਪੰਜ ਕਲਿਆਣੀਆ ਦੁੱਧਲ ਮੱਝਾਂ
ਗੋਰੀਆ-ਲਾਖੀਆਂ ਗਾਵਾ ।
ਪਰਬਤ ਪਹਿਰੇਦਾਰ
ਪੱਥਰ ਹੀਰੇ ਖਾਣਾ
ਦੇਸ ਮੇਰੇ ਦੀ ਇਕ ਇਕ ਖਾਣ
ਗਿਣ ਗਿਣ ਦੱਸਾਂ ਕਰ ਕਰ ਮਾਣ ।

ਦੇਸ ਮੇਰੇ ਵਿਚ
ਕੀ ਕੁਝ ਨਹੀਂ ਹੈ
ਸਭ ਕੁਝ ਹੈ—
ਪਰ ਸਭ ਲਈ ਨਹੀਂ ਹੈ
ਦੀਵੇ ਬੁਝਦੇ ਦਿਸਦੇ ਜਾਪਣ
ਭਰੇ ਤੇਲ ਦੇ ਖੂਹ
ਹੁੰਦਿਆਂ ਸੁੰਦਿਆਂ
ਤਰਸ ਰਹੇ ਹਾਂ
ਥੋੜ੍ਹ ਨਹੀਂ ਪਰ ਥੁੜ੍ਹੇ ਪਏ ਹਾਂ ।

ਮੇਰਾ ਦੇਸ ਵਿਸ਼ਾਲ
ਕੋਈ ਸਮਾਂ ਸੀ
ਸੋਨੇ ਦੀ ਇਹ ਚਿੜੀ
ਸਾਮਰਾਜ ਦਾ ਸੋਧ ਨਿਸ਼ਾਨਾ
ਪਿੰਜਰੇ ਅੰਦਰ ਰਖ ਰਿਹਾ ਸੀ
ਜਿਸ ਨੂੰ ਦੂਰੋਂ ਆਣ ਬੇਗਾਨਾ
ਹੁਣ ਤੇ ਇਹ ਵੀ ਨਹੀਂ ਬਹਾਨਾ ।
ਦੋਸ਼ ਕਿਸੇ ਦੇ ਮੱਥੇ ਮੜ੍ਹੀਏ
ਅਸਲ ਵਿਚ
ਹਕੀਕਤ ਇਹ ਹੈ
ਇਕ ਭੁੱਖਾ
ਇਕ ਰੱਜਦਾ ਹੀ ਨਹੀਂ ।

ਮੇਰਾ ਦੇਸ ਵਿਸ਼ਾਲ
ਸਾਹ ਫੁੱਲਾਂ ਦੇ ਟਿੱਬੇ ਇਸ ਦੇ
ਡਿੱਗਣ ਦਾ ਡਰ ਟੋਏ
ਮਿੱਟੀ ਉਤਨੀ
ਜਿਤਨੀ
ਟਿੱਬਿਆਂ ਨੂੰ ਇਕਸਾਰਾ ਕਰਿਆਂ
ਟੋਏ ਜਾਵਦੇ ਪੂਰੇ
ਪੱਧਰੇ ਰਾਹ 'ਤੇ

ਸਾਹ ਨਹੀਂ ਭੁਲਦਾ
ਨਾ ਠੁੱਡੇ ਨਾ ਠੋਹਕਰ
ਮੇਰਾ ਦੇਸ਼ ਵਿਸ਼ਾਲ ।

ਇਸ ਦਾ ਸਭ ਕੁਝ
ਸਭ ਦਾ ਵਿਰਸਾ
ਸਭ ਦਾ ਸਾਂਝਾ ਦੇਸ
ਇਸ ਦੇ ਸਾਲਮ ਜੀਵਨ ਦੇ ਵਿਚ
ਮੇਰਾ ਵੀ ਇਕ ਸਾਹ
ਸਭ ਦਾ ਸਾਂਝਾ ਦੇਸ
ਇਕ ਇਕ ਇਕ
ਇਕੱਲੇ ਦਾ ਵੀ
ਦੇਸ ਮੇਰੇ ਵਿਚ
ਕੀ ਕੁਝ ਨਹੀਂ ਹੈ
ਸਭ ਕੁਝ ਹੈ
ਪਰ
ਸਭ ਲਈ ਨਹੀਂ ਹੈ ।

(੧੯੭੪)

## ਅਮਰੀਕਾ

1990

ਪਾ ਲਿਆ ਮੌਤ ਤੇ ਕਾਬੂ
ਰਹਿਣ ਬਹਿਣ ਲਈ
ਥਾ ਨਹੀਂ ਮਿਲ ਰਹੀ
ਧਰਤੀਆ ਹੋਰ ਵੀ ਲੱਭ ਲਈਆਂ
ਜੀਵਨ ਦੇ ਸਾਮਾਨ
ਔਖੇ ਮਿਲ ਰਹੇ ।
ਤੰਗ ਆ ਕੇ ਜੋ ਲੋਕ
ਰਹਿਣ ਲਈ
ਭੱਜੇ ਸਨ ਚੰਨ ਵਲ
ਵਿਚ ਵਿਚਾਲੇ ਲਟਕ ਰਹੇ ਹਨ ।
ਮਣਾਂ ਮੂੰਹੀਂ ਅਨਾਜ
ਲੋੜਵੰਦਾਂ ਨੂੰ ਭੇਜਣ ਵਾਲਾ
ਅਨਭਵ ਕਰ ਰਿਹਾ ਲੋੜ
ਆਪ ਅਨਾਜ ਦੀ ।

ਦਰਿਆਵਾਂ ਝੀਲਾਂ ਦੇ ਪਾਣੀ
ਮੋੜ ਦਿਤੇ ਖੇਤਾਂ ਦੇ ਵਲ
ਮੁੰਡਿਆਂ ਕੁੜੀਆਂ
ਪਾਇਆ ਸ਼ੋਰ :
ਮਾਰਿਆ ਗਿਆ ਸੁਆਦ
ਸਾਡੇ ਨਹਾਣ ਦਾ ।
ਨਹਾਣ ਦਿਆਂ ਸੂਟਾਂ ਦੇ ਵਪਾਰੀ
ਹੋਏ ਨਿਕੰਮੇ
ਬੈਠੇ ਧਰਨੇ ਮਾਰ ।

ਸਾਗਰਾਂ ਵਿਚ ਪਾਣੀ ਮੁਕਿਆ
ਬਾਹਰ ਨਾ ਜਾਂਦਾ ਮਾਲ
ਵਡੇ ਵਡੇ ਲੱਖ ਪਤੀਆਂ ਦਾ
ਹੋਇਆ ਬੁਰਾ
ਹੈ ਹਾਲ ।
ਹੱਥ ਤੇ ਹੱਥ ਧਰ ਬੈਠੇ ਨਾਈ
ਕਟਾਂਦਾ ਨਹੀਂ ਕੋਈ ਵਾਲ
ਰੁਖ਼ ਲੋਕਾਂ ਦਾ
ਆਪਣੀ ਵਲ ਮੋੜਨ ਲਈ
ਨਵੀਂ ਹੈ ਵਿਚਲੀ ਚਾਲ
ਫਿਰਨਾ ਚੰਗਾ ਜਾਣਨ ਲੱਗੀਆ
ਕੁੜੀਆਂ ਪੈਰੋਂ ਨੰਗੀਆਂ
ਮਰਦ ਖੁਸ਼ ਹਨ
ਕਿਉਂ ?
ਚੰਗੀਆਂ ਚੰਗੀਆਂ
ਵਹੁਟੀਆ ਵੀ
ਕਈ ਵੇਰਾਂ
ਵਖਾ ਦਿੰਦੀਆ ਸੀ ਜੁੱਤੀਆ
ਪਸੇਮਾਨ ਹੈ ਮੋਚੀ ।
ਕਪੜੇ–ਲਤੇ ਦੀ
ਬਹੁਤੀ ਮੁਹਤਾਜੀ
ਛੱਡ ਦਿਤੀ ਹੈ ਕੁੜੀਆਂ
ਖਰਣ ਲਈ ਮਜਬੂਰ
ਕਪੜੇ ਦੀਆਂ
ਵਡੀਆ ਵਡੀਆਂ ਮਿੱਲਾਂ
ਉਂਜ ਵੀ ਤੰਗ ਸਨ
ਕਾਰਖਾਨਿਆਂ ਵਾਲੇ
ਬਿਜਲੀ ਦੀ ਹੈ ਘਾਟ
ਪਾਣੀ ਖੇਤਾਂ ਵਲ ਨੂੰ ਤੁਰਿਆ
ਬੰਦ ਹੋਈਆਂ

ਆਬਸਾਰਾਂ
ਜੋ ਬਿਜਲੀ ਦੀਆਂ ਮਾਵਾਂ
ਵਡੀ ਸੈ ਦਾ ਦਾਰੂ ਮਿਲਿਆ
ਨਿੱਕੀ ਹੈ ਭੁਲ ਜਾਂਦੀ ।
ਮੌਤ ਦਾ ਦਾਰੂ ਜਦ ਦਾ ਲੱਭਾ
ਬੀਮਾਰ ਦਵਾਈਆਂ ਹੀ
ਨਹੀਂ ਖਾਂਦੇ
ਵਡੇ ਵਡੇ ਹਸਪਤਾਲਾਂ ਦੇ ਵਿਚ
ਕਬਰਾਂ ਵਰਗੀ ਸ਼ਾਤੀ
ਡਾਕਟਰ ਬੈਠ
ਉਬਾਸੀਆ ਮਾਰਨ
ਸੋਚਣ ਭੁੱਖ ਦਾ ਇਲਾਜ
ਮੌਤ ਦਾ ਦਾਰੂ ਲਭਦੇ ਲਭਦੇ
ਸੁੱਝੀ ਨਾਲ ਗੱਲ
ਜੰਮਣਾ ਬੰਦ ਕਰਨ ਦੀ ।
ਜਾਣ ਦਾ ਰਸਤਾ ਬੰਦ
ਆਣ ਦਾ ਖੁਲ੍ਹਾ
ਭੀੜ ਅਵੱਸ ਹੈ
ਹਾਦਸਿਆਂ ਦਾ ਡਰ
ਹਮੇਸ਼ਾ ਤੌਖਲਾ
ਕੁਦਰਤ ਉਤੇ ਕਾਬੂ ਪਾ ਕੇ
ਜਦ ਤੋਂ ਰੋਕੀ ਮੌਤ
ਬਾਹਰ ਗਏ ਅਮਰੀਕਨ
ਘਰ ਵਲ ਮੁੜ ਪਏ
ਮੌਤ ਸਮੁੰਦਰੋਂ ਪਰ੍ਹੇ ਪਰ੍ਹੇ
ਪਰਤ ਰਹੇ ਨੇ ਸਾਰੇ
ਇਸ ਲਈ ਉਰ੍ਹੇ ਉਰ੍ਹੇ
ਵੀਅਤਨਾਮ ਨਹੀਂ ਜਾਦਾ
ਨਾ ਕੋਈ ਜਾਏ ਕੰਬੋਡੀਆ
ਇਜ਼ਰਾਈਲ ਕੁੜਿੱਕੀ ਫਾਥਾ

ਹਥਿਆਰਾਂ ਦੇ ਕਾਰਖ਼ਾਨੇ
ਬੰਦ ਹੋ ਗਏ
ਅਮਰੀਕਾ ਵਿਚ
ਮਰਨਾ ਬੰਦ ਹੈ
ਮੁਸ਼ਕਿਲ ਜੀਣਾ
ਬੁੱਢਿਆਂ ਦੀ ਹੈ
ਬਣ ਗਈ ਫੌਜ
ਇਕ ਪਾਸੇ ਦਾ ਖ਼ਰਚ ਸੀ
ਘਟਿਆ
ਪਰ ਹੁਣ ਦੂਣਾ-ਤੀਣਾ
ਵਧਿਆ
ਇਸ ਜੀਵਨ ਤੋਂ ਮਰਨਾ ਚੰਗਾ
ਸਾਇੰਸਦਾਨਾਂ ਲੈ ਲਿਆ ਪੰਗਾ
ਜਦ ਤੋਂ ਉਡਿਆ
ਮੌਤ ਦਾ ਭੈ
ਜ਼ਿੰਦਗੀ ਤੋਂ ਸਭ ਲਾਪ੍ਰਵਾਹ
ਮੌਤ ਦੀ ਉਲਝਣ ਕੀਹਦੀ ਹੈ
ਕਈ ਤਰ੍ਹਾਂ ਦੇ ਪੇਚੇ ਪੈ ਗਏ
ਲਾ ਰਹੀ ਹੈ ਫਿਰ
ਸੋਚ ਉਡਾਰੀ
ਕਰਨੀ ਪੈਣੀ ਉਲਟੀ ਤਿਆਰੀ
ਚੰਗਾ ਹੈ
ਮੋਟਰ ਖੜੀ ਕਰਨ ਦੀ
ਕਿਧਰੇ ਵੀ ਨਹੀਂ ਮਿਲਣੀ
ਥਾਂ।
ਲਿਫ਼ਟਾਂ ਰੁਕਣ
ਅੱਧ ਵਿਚਕਾਰ
ਨਾ ਉਰਵਾਰ
ਨਾ ਪੁਜਣ ਪਾਰ
ਇਸ ਨੂੰ ਕਹਿੰਦੇ

ਜਿਤ ਕੇ ਹਾਰ
ਚੰਨ ਤੇ ਸੀ ਜਦ ਹੱਥ
ਜਾ ਪਾਇਆ
ਮੁੰਡਿਆਂ ਕੁੜੀਆ
ਨਹੀਂ ਸੀ
ਇਤਨਾ ਬੁਰਾ ਮਨਾਇਆ
ਠੰਢੇ ਚੰਨ ਦੇ ਘਟ ਪੁਜਾਰੀ
ਵਧੀਆਂ ਖਾਹਿਸ਼ਾ
ਮੂੰਹ ਦਿਤੇ ਸੂਰਜ ਵਲ ਮੋੜ
ਜਦ ਸੂਰਜ ਵੀ ਕਾਬੂ ਆਇਆ
ਧੁਪ ਸੇਕਣ ਦਾ ਸੁਆਦ ਗਵਾਇਆ
ਨੱਢੀ ਖੁੱਢੀ
ਹਰ ਜਨਾਨੀ
ਗੰਦਮੀ ਰੰਗ ਦੀ
ਬੜੀ ਚਾਹਵਾਨ
ਚਿੱਟੇ ਰੰਗ ਤੋਂ ਤੰਗ ਸੀ ਆਈ
ਧੁਪ ਸੇਕ ਕੇ
ਕਣਕ ਵੰਨਾ
ਰੰਗ ਬਦਲਾਂਦੀ
ਜਿਵੇਂ ਜਾਪਦੀ
ਹਿੰਦੁਸਤਾਨੀ
ਫੜ ਵਿਗਿਆਨੀ
ਸੂਰਜ ਲੈ ਗਏ
ਅਮਰੀਕਨ ਕੁੜੀਆ ਦੇ ਚਾਅ
ਜਿਥੇ ਸਨ ਉਥੇ ਹੀ ਰਹਿ ਗਏ
ਖੁਫੀਆ ਖਬਰ ਦੇਣ ਲਈ
ਆਲੇ
ਜਣੇ ਜਨਾਨੀ ਦਾ ਵੀ ਭੇਦ
ਜੋ ਚਾਹੇ ਉਹ
ਘਰ ਵਿਚ ਬੈਠਾ

ਆਪੇ ਪਾ ਲਏ
ਨਾ ਓਹਲਾ
ਨਾ ਸੁਖ ਦਾ ਸਾਹ
ਹਰ ਇਕ ਘਰ ਵਿਚ
ਇੱਟ ਖੜਕਾ
ਬਣੇ ਤਮਾਸ਼ਾ
ਵਾਹ ਬਈ ਵਾਹ
ਔਖੇ ਨਾਈਟ ਕਲੱਬਾਂ ਵਾਲੇ
ਹੋਏ ਨਿਕੰਮੇ
ਲਗ ਗਏ ਤਾਲੇ
ਅੰਦਰ ਜਾਣ ਲਈ
ਕਿਉਂ ਖ਼ਰਚੇ
ਕੋਈ ਪੈਸੇ
ਬਾਹਰ ਜੋ ਫਿਰਦੀ
ਹਰ ਇਕ ਨੰਗੀ
ਇਕ ਲਈ ਜੋ ਗਲ ਮਾੜੀ
ਦਿਸੇ
ਦੂਜੇ ਲਈ ਉਹੋ ਹੈ
ਚੰਗੀ
ਪੈਸੇ ਲੈ ਨੰਗੇਜ ਵਖਾਵੇ
ਭੱਜ ਭੱਜ ਲੋਕ ਵੇਖਣ ਜਾਂਦੇ
ਮੁਫ਼ਤ ਵਿਰਨ
ਕੋਈ ਤਨ ਦਾ ਹੀ ਨਹੀਂ
ਤੱਕਣ ਦੀ ਗੱਲ ਹੀ ਨਹੀਂ ਰਹੀ
ਸਾਰੀ ਹੋ ਗਈ ਇਹੋ ਜਿਹੀ
ਇਕ ਮੌਤ ਦਾ ਡਰ ਕੀ ਹੋਇਆ
ਬਿਖਰ ਗਿਆ ਸਭ ਤਾਣਾ ਪੇਟਾ
ਅਣਜਾਣੂ ਫਿਰ ਵੀ ਕੁਝ ਸੌਖੇ
ਜਾਣ ਗਏ ਜੋ ਬਹੁਤ ਹੀ ਔਖੇ
ਅਣਜਾਣੇ ਕੁਝ ਜਾਣ ਵੀ ਸਕਣ

ਜਾਣ ਗਏ ਹੁਣ
ਭੁਲ ਨਾ ਸਕਣ
ਅੱਗੇ ਜਾਣ ਨੂੰ ਥਾਂ ਨਹੀਂ ਰਹੀ
ਪਵੇ ਮੁੜਨਾ ਉਂਜ ਹੈ
ਔਖਾ
ਬਾਹਰ ਦੂਰ ਦੂਰ
ਥਾਵਾਂ ਲਈ ਲੜਦੇ
ਭਾਵੇਂ ਉਦੋਂ ਵੀ ਸੀ
ਮਹਦੇ
ਜਾਂਦੇ ਸੀ ਮਰ ਜੀਣ ਲਈ ਹਾਂ
ਵਧਾਣ ਵਾਸਤੇ
ਮੁਲਕੀ ਹੱਦਾਂ
ਹੁਣ ਪੈ ਗਈ ਉਲਟੀ
ਸੁਲਝਾਣੀ
ਉਲਝ ਗਈ ਹੈ
ਘਰ ਦੀ ਤਾਣੀ
ਮਿੱਟੀ ਹੋਈ ਖ਼ਰਾਬ
ਅਕਲ ਦੀ
ਜਿਤਨੀ ਦੂਰ ਹੋਈ
ਬੇਅਕਲੀ।
ਅੱਗੇ ਵਧਣ ਲਈ
ਉੱਚੇ ਉਡਣ ਲਈ
ਕਈ ਸਾਲ ਸੀ ਲਾਏ
ਤੋੜ ਪਹੁੰਚ ਕੇ
ਮਿੱਥੀ ਮੰਜ਼ਲ ਉਤੇ
ਹੋਰ ਹੀ ਸੋਚਾਂ ਪੈ ਗਈਆਂ
ਅੱਜ ਹੁਣ ਬਹਿ ਕੇ
ਸਾਇੰਸਦਾਨ
ਇਹ ਅੰਦਾਜ਼ਾ ਸੋਚ ਰਹੇ ਹਨ
ਕਿਤਨਾ ਚਿਰ ਲਗੇਗਾ

ਪਿੱਛੇ ਜਾਣ ਨੂੰ
ਫਿਰ ਇਸ ਟਿਕਾਣੇ ਉਤੇ
ਟਿਕਣਾ ਠੀਕ ਹੈ
ਉਲਟੇ ਸਾਰੇ ਦਿਸਣ ਚਾਲੇ
ਕਾਲੇ ਗੋਰੇ ਤੇ ਗੋਰੇ ਕਾਲੇ
ਕਾਲਿਆਂ ਦੀਆਂ ਬਗਲਾਂ ਵਿਚ
ਗੋਰੀਆਂ
ਗੋਰਿਆਂ ਨਾਲ ਨਹੀਂ ਕੋਈ ਕਾਲੀ
ਚਮਕ ਰਹੀ ਕਾਲੀ ਦੀ ਲਾਲੀ
ਗੋਰੀ ਜਰਾ ਕੁ ਪੀਲੀ ਪੈ ਗਈ
ਧੁਪ ਦੀ ਉਸ ਨੂੰ ਲੋੜ ਵਧੀਕ
ਸੂਰਜ ਕਾਬੂ ਵਿਚ ਹੈ ਆਇਆ।
ਪਰਤ ਸਕਦੀਆਂ
ਵਧੀਆਂ ਖ਼ਾਹਿਸ਼ਾਂ
ਪਰਤ ਸਕਦੀਆ
ਸੋਚ ਵਿਚਾਰਾ
ਸਮਾਂ ਤਾਂ ਮੁੜ ਕੇ
ਨਹੀਂ ਪਰਤਦਾ
ਕੁਦਰਤ ਦਾ ਮੁਕਾਬਲਾ
ਵੇਖੋ ਜਿੱਤਦਾ ਕੌਣ ?

## ਆ ਸੱਜਣੀ ! ਗੁੰਮ ਚਲੀਏ

ਆ ਸੱਜਣੀ ! ਗੁੰਮ ਚਲੀਏ ।
ਕਿਸੇ ਕੁਰਾਹੇ ਪਈਏ ਐਸੇ
ਨਾ ਕੋਈ ਵੇਖੇ, ਨਾ ਕੋਈ ਆਖੇ :
''ਕਿਤੇ ਵੱਲ ਜਾਨੀ ਏਂ, ਝੱਲੀਏ !''
ਅੱਖ ਬਚਾ ਕੇ ਡੰਡੀਏਂ-ਡੰਡੀਏਂ
ਪੈਰ ਦਬਾ ਕੇ ਡੰਡੀਏਂ ਡੰਡੀਏਂ,
ਹੌਲੇ ਹੌਲੇ, ਓਹਲੇ ਓਹਲੇ
ਝਟ ਖਲੀਏ, ਝਟ ਚਲੀਏ !
ਆ ਸੱਜਣੀ ! ਗੁੰਮ ਚਲੀਏ ।

ਚੀਲ੍ਹਾਂ ਸਰੂ ਨਾ ਸਾਨੂੰ ਭਾਵਣ
ਉਤਾਂਹ ਉਤਾਂਹ ਨੂੰ ਵੱਧਦੇ ਜਾਵਣ,
ਖਿੱਲਰ ਖਿੱਲਰ ਜੋ ਬਾਹੀਂ ਉਲਾਰਨ
ਘਣੀਆ ਝਾੜੀਆਂ ਮੱਲੀਏ ।
ਨੀਵੇਂ-ਨੀਵੇਂ ਉੜ-ਉੜ ਭਾਵੇਂ
ਤੁਰੀਏ ਤਲੀਏਂ ਤਲੀਏਂ,
ਆ ਸੱਜਣੀ ! ਗੁੰਮ ਚਲੀਏ ।

''ਗੁੰਮ ਗਏ ਹਾਂ'' — ਇਹ ਚਿੰਤਾ ਵੀ
ਇਕ ਪਲ ਦੋ ਪਲ ਲਾਹੀਏ ।
ਗੁੰਮਣਾ ਹੈ ਤਾ ਸਚਮੁਚ ਗੁੰਮੀਏਂ,
ਆਪਣਾ ਆਪ ਭੁਲਾਈਏ ।
ਇਕ ਦੂਜੇ ਨੂੰ ਆਪ ਨਾ ਦਿਸੀਏ
ਐਸੇ ਰਲ-ਮਿਲ ਘੁਲੀਏ ।
ਰੋਜ ਰੋਜ ਦੀ ਭਟਕਣ ਮੁੱਕੇ
ਇਕ ਵੇਰਾ ਗੁੰਮ ਚਲੀਏ ।
ਆ ਸੱਜਣੀ ! ਗੁੰਮ ਚਲੀਏ,
ਕਿਸੇ ਕੁਰਾਹੇ ਪਈਏ ਐਸੇ
ਨਾ ਕੋਈ ਵੇਖੇ, ਨਾ ਕੋਈ ਆਖੇ :
''ਕਿਤੇ ਵੱਲ ਜਾਨੀ ਏਂ, ਝੱਲੀਏ !''

## ਗ਼ਜ਼ਲ

ਮੇਰਿਆਂ ਕਰਮਾਂ ਤੇ ਕਰਤੂਤਾਂ ਦੀ ਪੁੱਛ ਦਰਕਾਰ ਨਹੀਂ,
ਮਾਲਿਕਾ ! ਇਹ ਆਦਮੀ ਮਜਬੂਰ ਹੈ, ਮੁਖਤਾਰ ਨਹੀਂ ।

ਹੁਸਨ ਦੀਵੇ ਤੂੰ ਜਗਾਏਂ, ਸੜਨਾ ਭੰਬਟ ਦਾ ਗੁਨਾਹ,
ਵਿਤਕਰੇ ਦਾ ਫ਼ੈਸਲਾ, ਇਹ ਫ਼ੈਸਲਾ ਸਰਕਾਰ ਨਹੀਂ ।

ਲਹਿਰ ਦੀ ਹਸਤੀ ਹੀ ਮਿਟ ਜਾਂਦੀ ਕਿਨਾਰੇ ਪਹੁੰਚ ਕੇ,
ਜ਼ਿੰਦਗੀ ਮੰਝਧਾਰ ਹੈ, ਇਸ ਪਾਰ ਜਾਂ ਉਸ ਪਾਰ ਨਹੀਂ ।

ਜੀਵਣਾ ਹੈ, ਹੱਸ ਕੇ ਸਹਿਣੇ ਜ਼ਿੰਦਗੀ ਦੇ ਹਾਦਸੇ,
ਮੌਤ ਹੈ ਨੀਂਦਰ ਸੁਖਾਵੀਂ, ਕੰਮ ਜੋ ਦੁਸ਼ਵਾਰ ਨਹੀਂ ।

ਵੇਖ ਤੇਰੇ ਵਗਦੇ ਹੰਝੂ, ਆਪਣੇ ਮੈਂ ਪੀ ਗਿਆ,
ਤੇਰੀ ਜਿੱਤ ਵੀ ਹੋ ਗਈ, ਮੇਰੀ ਵੀ ਹੋਈ ਹਾਰ ਨਹੀਂ ।

ਰਾਹਨੁਮਾ ਮੇਰਾ ਰਿਹਾ, ਮੇਰੇ ਗ਼ਮਾਂ ਦਾ ਕਾਫ਼ਲਾ,
ਪ੍ਰੇਮ-ਰਾਹ ਦਾ ਮੈਂ ਮੁਸਾਫ਼ਰ, ਮੇਰੇ ਸਿਰ ਕੋਈ ਭਾਰ ਨਹੀਂ ।

ਇਸਕ ਦਾ ਸਾਗਰ ਏ ਡੂੰਘਾ, ਬਹੁਤ ਡੂੰਘਾ ਵੀ ਨਹੀਂ,
ਪਾਰ ਕਰਨਾ ਫਿਰ ਵੀ ਔਖਾ, ਇਸ ਦਾ ਪਾਰਾਵਾਰ ਨਹੀਂ ।

ਜ਼ਿੰਦਗੀ ਜੀਵਨ ਦਾ ਨਾਂ ਹੈ, ਉਮਰ ਦੇ ਸਾਲਾਂ ਦਾ ਨਹੀਂ,
ਚਾਰ ਦਿਨ ਦੀ ਜ਼ਿੰਦਗੀ ਤੋਂ ਭਾਵ ਉੱਕਾ 'ਚਾਰ' ਨਹੀਂ ।

ਹੁਣ ਮਸਾਂ ਕਿਧਰੇ ਅਸਾਨੂੰ ਆਈ ਏ ਜੀਵਣ ਦੀ ਜਾਂਚ,
ਆਪਣੀ ਇਹ ਕਲਪਨਾ ਹੈ, ਵੈਸੇ ਕੁਝ ਇਤਬਾਰ ਨਹੀਂ ।

## ਗ਼ਜ਼ਲ

ਪਿਆਰ ਵਿਚ ਗਿਲਿਆਂ ਦੀ ਚੱਕੀ ਝੋਣ ਦਾ
ਹਾਸਿਆਂ ਵਿਚ ਹੈ ਸਿਆਪਾ ਰੋਣ ਦਾ।

ਜ਼ਿਕਰ ਨਹੀਂ ਜੇ ਸੋਹਣਿਆਂ ਦੀ ਸਭਾ ਵਿਚ,
ਫ਼ਾਇਦਾ ਕੀ, ਹੋਣ ਜਾਂ ਨਾ ਹੋਣ ਦਾ।

ਨਿਖਰ ਕੇ ਉਲਟੇ ਉਜਾਗਰ ਹੋਣਗੇ,
ਲਾਭ ਨਹੀਂ ਊਜਾਂ ਦੇ ਧੱਬੇ ਧੋਣ ਦਾ।

ਢੂੰਡ ਵਿਚ ਜਿਸ ਦੀ ਜ਼ਮਾਨਾ ਤੜਪਦਾ,
ਸੁਆਦ ਉਸ ਨੂੰ ਹੈ ਕੰਨੀਂ ਕਤਰੌਣ ਦਾ।

ਇਸ਼ਕ ਅੱੜੇ ਲੱਗ ਗਿਆ ਹੈ ਹੁਸਨ ਦੇ,
ਫੜ ਲਿਆ ਸੂ ਕੰਮ ਵਗਾਰਾਂ ਢੋਣ ਦਾ।

ਸੁਣ ਲਏ ਮੈਂ ਸਭ ਨਿਹੋਰੇ ਸੁਣ ਲਏ,
ਲੱਗ ਗਿਆ ਹੈ ਠੀਕ ਸੂਆ ਸੌਂਣ ਦਾ।

ਮਾਰ ਗਈ ਏ ਮੈਨੂੰ ਮੇਰੀ ਸਫ਼ਲਤਾ,
ਮੈਂ ਨਹੀਂ ਆਦੀ ਸਾਂ ਮਨ ਤੜਪੌਣ ਦਾ।

ਲੋਕ ਕਹਿੰਦੇ ਨੇ ਮੁਸਾਫ਼ਿਰ ਸੁਣਨ ਉੱਚੀ ਲੱਗ ਪਿਐ,
ਮੈਂ ਬਹਾਨਾ ਭਾਲਿਆ ਭੋਰਾ ਕੁ ਨੇੜੇ ਹੋਣ ਦਾ।

## ਰੁਬਾਈਆਂ

ਮੇਰੀ ਛਾਤੀ 'ਤੇ ਕਿਉਂ ਕਸਨੈਂ,
ਇਹ ਤਿੱਖੀਆਂ ਸੰਗੀਨਾਂ ?
ਤੇਰੇ ਹੀ ਵੱਸਣ ਦਾ ਘਰ ਹੈ,
ਸੱਜਣ ! ਮੇਰਾ ਸੀਨਾ ।
ਡਰ ਹੈ ਕਿਧਰੇ ਤੇਰੀਆਂ ਚੋਭਾਂ,
ਤੈਨੂੰ ਹੀ ਨਾ ਲੱਗਣ ;
ਇਕ ਦੂਜੇ ਉੱਤੇ ਹੈ ਨਿਰਭਰ
ਤੇਰਾ ਮੇਰਾ ਜੀਣਾ ।

*

ਚੰਗਾ ਹੋਇਆ ਜੱਗ ਨੇ ਮੈਨੂੰ
ਸਮਝ ਲਿਆ ਦੀਵਾਨਾ ।
ਇਸ ਇਕ ਗੱਲ ਨੇ ਮੇਰੇ ਗਲੋਂ,
ਲਾਹਿਆ ਕੁਲ ਜ਼ਮਾਨਾ ।
ਹਰ ਕੋਈ ਆਖੇ ਪਾਗ਼ਲ ਹੈ ਇਹ,
ਇਸ ਦਾ ਦੋਸ ਨਾ ਕੋਈ ;
ਕਿਤਨਾ ਸੋਹਣਾ ਮਿਲਿਆ ਮੈਨੂੰ
ਆਪਣੇ ਆਪ ਬਹਾਨਾ !

*

ਜਾਗੇ ਨਗਮੇ ਅਤੇ ਜਗਾਈਆਂ,
ਸੁੱਤੀਆਂ ਸੁਰਾਂ ਸਿਤਾਰਾਂ ।
ਆਮਦ ਸੁਣ ਕੇ ਪੰਛੀ ਜਾਗੇ,
ਰੌਣਕ ਵਿਚ ਗੁਲਜ਼ਾਰਾਂ ।
"ਭੈ ਗੁਲਚੀਨ, ਖੌਫ ਪੱਤ-ਝੜ ਦਾ;
ਡਰ ਬਿਜਲੀ ਦਾ ਸਿਰ 'ਤੇ";
ਕਿਤਨੇ ਖਤਰੇ ਲੈ ਕੇ ਆਈਆਂ
ਖੁਸ਼ੀਆਂ ਨਾਲ ਬਹਾਰਾਂ ।

ਕੀਤੇ ਪਾਠ, ਨਿਮਾਜ਼ਾਂ ਪੜ੍ਹੀਆਂ,
ਰੱਬ ਨੂੰ ਖੂਬ ਧਿਆਇਆ ।
ਮੰਦਰ, ਮਸਜਿਦ, ਗੁਰੂ-ਦੁਆਰੇ,
ਜਾ ਜਾ ਕੇ ਜੱਸ ਗਾਇਆ ।
ਹਰਿਮੰਦਰ ਹਰ ਜਨ ਦਾ ਹਿਰਦਾ
ਜੇ ਟੁੱਟਾ ਤਾਂ ਸਮਝੋ ;
ਇਕ ਮੰਦਰ ਦੀ ਪੂਜਾ ਕੀਤੀ
ਇਕ ਮੰਦਰ ਨੂੰ ਢਾਹਿਆ ।

*

ਹਿਰਦੇ ਵਿਚ ਲੁਕੀ ਹੋਈ ਸੈ ਨੂੰ,
ਢੂੰਡੇ ਵਿਚ ਅਸਮਾਨਾਂ ।
ਇਕ ਹਕੀਕਤ ਨੂੰ ਖ਼ੁਦ ਬੰਦਾ,
ਦਏ ਬਣਾ ਅਫ਼ਸਾਨਾ ।
ਉਸ ਵੇਲੇ ਤੱਕ ਰੱਬ ਵੀ ਤਾਂ,
ਇਕ ਬਣਿਆ ਰਹੇ ਬੁਝਾਰਤ ;
ਬੁਝ ਨਹੀਂ ਲੈਣਾ ਜਦ ਤੀਕਣ
ਇਨਸਾਨਾਂ ਨੂੰ ਇਨਸਾਨਾ ।

*

ਧਰਤੀ ਉਤੇ ਬੈਠੇ ਬੈਠੇ,
ਚੰਨ ਚੜ੍ਹਾ ਲਏ ਜਣਿਆਂ ।
ਪਾਣੀ ਮਿਲਿਆ ਪੌਣ ਵੀ ਮਿਣ ਲਈ,
ਜ਼ੱਰੇ ਜ਼ੱਰੇ ਨੂੰ ਗਿਣਿਆਂ ।
ਕੁਦਰਤ ਨਾਲ ਲਗਾ ਕੇ ਅੱਡਾ,
ਕਈ ਨਵੇਂ ਰਾਹ ਕੱਢੇ ;
ਅਜੇ ਜਾਣਨਾ ਬਾਕੀ : ਬੰਦਾ
ਕਿਸ ਮਿੱਟੀ ਦਾ ਬਣਿਆ ।

## ਅੰਤਿਕਾ

## ਗਿਆਨੀ ਗੁਰਮੁਖ ਸਿੰਘ "ਮੁਸਾਫਿਰ" ਦੇ ਜੀਵਨ ਤੇ ਇਕ ਉਡਦੀ ਝਾਤ

ਜਨਮ 15 ਜਨਵਰੀ 1899 ਨੂੰ ਸੁਹਾਂ ਦੇ ਕੰਢੇ ਪੋਠੋਹਾਰ ਦੇ ਅਧਵਾਲ ਨਾਂ ਦੇ ਪਿੰਡ ਵਿਚ। ਜ਼ਿਲਾ ਕੈਮਲਪੁਰ। ਤਿੰਨ ਭੈਣਾਂ ਪਿਛੋਂ ਪਹਿਲਾ ਭਰਾ ਹੋਣ ਦੇ ਨਾਤੇ, ਜਿਸ ਕੋਠੇ ਵਿਚ ਉਹ ਜਨਮੇ, ਉਸਦੀ ਛਤ ਵਿਚ ਮੋਰੀ ਕਰ ਕੇ ਉਸ ਵਿਚੋਂ ਬੱਚੇ ਨੂੰ ਲੰਘਾਇਆ ਗਿਆ।

ਪਿਤਾ : ਭਾਈ ਸੁਜਾਨ ਸਿੰਘ। ਨਿੱਘੇ ਸੁਭਾ ਦੇ। ਪਿੰਡ ਵਾਲਿਆਂ ਦੇ ਨਿੱਕੇ-ਮੋਟੇ ਕੰਮਾਂ ਵਿਚ ਮਦਦ ਕਰਦੇ। ਮਾਤਾ ਜੀ ਦਾ ਸਾਇਆ ਬਚਪਨ ਤੋਂ ਹੀ ਸਿਰ ਤੋਂ ਉੱਠ ਗਿਆ। ਮਾਤਾ ਦਾ ਪਿਆਰ ਵੀ ਪਿਤਾ ਤੋਂ ਮਿਲਦਾ ਰਿਹਾ।

ਦਾਦਾ ਦਾ ਨਾਂ : ਭਾਈ ਈਸ਼ਰ ਸਿੰਘ। ਆਪ ਬਹੁਤ ਸਖ਼ਤ ਸੁਭਾ ਦੇ ਦਸੇ ਜਾਂਦੇ ਸਨ।

ਵਡੇ-ਵਡੇਰੇ : "ਮੁਸਾਫਿਰ" ਜੀ ਭਾਈ ਮਣਸਾ ਸਿੰਘ ਦੇ ਖ਼ਾਨਦਾਨ ਵਿਚੋਂ ਸਨ ਜਿਹੜੇ ਗ੍ਰਹਸਥੀ-ਸੰਤ ਕਰਕੇ ਜਾਣੇ ਜਾਂਦੇ ਸਨ। ਆਪਣੇ ਵਕਤ ਵਿਚ ਹਿੰਦੂ, ਸਿਖ, ਮੁਸਲਮਾਣ ਸਾਰੇ ਹੀ ਉਨ੍ਹਾਂ ਤੇ ਸ਼ਰਧਾ ਰਖਦੇ ਸਨ। ਉਨ੍ਹਾਂ ਦੇ ਡੇਰੇ ਤੇ ਲੋੜਵੰਦਾਂ ਲਈ ਅਠੇ ਪਹਿਰ ਲੰਗਰ ਚਲਦਾ ਸੀ। ਸਿੱਖ ਰਾਜ ਵੇਲੇ ਉਨ੍ਹਾਂ ਨੂੰ ਚੋਖੀ ਜਾਗੀਰ ਮਿਲੀ ਹੋਈ ਸੀ!

ਭੈਣਾਂ-ਭਰਾ : ਤਿੰਨ ਭੈਣਾਂ ਤੇ ਤਿੰਨ ਭਰਾ ਸਨ। ਸਭ ਤੋਂ ਵਡੀ ਭੈਣ ਡਾਕਟਰ ਸੁਰਜੀਤ ਸਿੰਘ ਸੇਠੀ ਦਾ ਮਾ ਸੀ। ਭਰਾ, ਜਸਵੰਤ ਸਿੰਘ, ਕਨ੍ਹੀਆ ਸਿੰਘ ਤੇ ਗਿਆਨ ਸਿੰਘ। ਜਸਵੰਤ ਸਿੰਘ ਛੋਟੀ ਉਮਰ ਵਿਚ ਹੀ ਚਲਾਣਾ ਕਰ ਗਏ।

ਵਿਆਹ : ਜਦੋਂ "ਮੁਸਾਫਿਰ" ਜੀ ਪੰਜਵੀਂ ਜਮਾਤ ਵਿਚ ਪੜ੍ਹਦੇ ਸਨ, 1912 ਵਿਚ ਗੋਮਾਵੰਤੀ (ਰਣਜੀਤ ਕੌਰ) ਨਾਲ ਉਨ੍ਹਾਂ ਦਾ ਵਿਆਹ ਹੋਇਆ। ਉਹ ਨੜਾਲੀ ਜ਼ਿਲ੍ਹਾ ਰਾਵਲ ਪਿੰਡੀ ਦੇ ਸਨ। ਸਰਦਾਰਨੀ ਮੁਸਾਫ਼ਿਰ 52 ਵਰ੍ਹੇ ਦੇ ਸਾਥ ਤੋਂ ਬਾਅਦ 8 ਮਾਰਚ 1964 ਨੂੰ ਪੂਰੇ ਹੋ ਗਏ।

ਬੱਚੇ : ਅੰਮ੍ਰਿਤ ਕੌਰ (ਅੰਬੋ) ਸਭ ਤੋਂ ਵਡੀ ਬੇਟੀ ਦਾ ਜਨਮ 13 ਅਪ੍ਰੈਲ 1920 ਵਿਚ ਹੋਇਆ। ਇਨ੍ਹਾਂ ਦੀ ਸਾਦੀ ਸ: ਜੋਗਾ ਸਿੰਘ ਨਾਲ ਹੋਈ। 17 ਸਤੰਬਰ 1960 ਨੂੰ ਹੇਮ ਕੁੰਡ ਸਾਹਿਬ ਦੀ ਯਾਤ੍ਰਾ ਕਰਦਿਆਂ ਉਨ੍ਹਾਂ ਦੀ ਬਸ ਤੇ ਸੜਕ ਤੇ ਪੱਸ ਆਣ ਪਈ ਤੇ 26 ਯਾਤ੍ਰੀਆਂ ਨਾਲ ਦੋਵੇਂ ਸੁਰਗਵਾਸ ਹੋ ਗਏ।

ਜੈਦੇਵ ਸਿੰਘ (ਦੇਵ) ਸਭ ਤੋਂ ਵਡੇ ਲੜਕੇ ਦਾ ਜਨਮ 5 ਦਸੰਬਰ 1922 ਨੂੰ ਹੋਇਆ। ਸੇਅਰੋ-ਸ਼ਾਇਰੀ ਦੇ ਸੌਕੀਨ। 15 ਜਨਵਰੀ 1981 ਨੂੰ ਹਾਊਸਟਨ (ਅਮ੍ਰੀਕਾ) ਵਿਚ ਦਿਲ ਦੀ ਬੀਮਾਰੀ ਕਰ ਕੇ ਦਿਹਾਤ ਹੋਇਆ।

ਭੁਪਿੰਦਰ ਸਿੰਘ (ਭੂਪਾ) ਦੂਜੇ ਪੁਤਰ ਭੁਪਿੰਦਰ ਸਿੰਘ ਦਾ ਜਨਮ 1925 ਵਿਚ ਹੋਇਆ। ਗਿਆਨੀ ਜੀ ਉਨ੍ਹਾਂ ਦਿਨਾਂ ਵਿਚ ਰਾਜਸੀ ਰੁਝੇਵਿਆਂ ਵਿਚ ਮਸਰੂਫ ਹੋਣ ਕਰ ਕੇ ਬੱਚੇ ਦੇ ਜਨਮ ਵੇਲੇ ਆਪ ਘਰ ਹਾਜਿਰ ਨਹੀਂ ਸਨ। ਤੇ ਫਿਰ ਅਚਾਨਕ ਬੱਚੇ ਦੀ ਇਕ ਹਾਦਸੇ ਵਿਚ ਮੌਤ ਹੋ ਗਈ। "ਮੁਸਾਫਿਰ" ਜੀ ਦੇ ਘਰ ਅਪੜਨ ਤੱਕ ਬੱਚੇ ਨੂੰ ਮਿਟੀ ਦੇ ਹਵਾਲੇ ਕਰ ਦਿਤਾ ਗਿਆ ਸੀ। ਜਿਸ ਥਾਂ ਤੇ ਬੱਚੇ ਨੂੰ ਦਬਾਇਆ ਗਿਆ ਦਸੀਂਦਾ ਸੀ, ਪਿਤਾ ਆਪਣੇ ਬੇਟੇ ਨੂੰ ਉਥੇ ਟੋਲਣ ਗਿਆ, ਬੜੀਆ ਉਸ ਟਕਰਾ ਮਾਰੀਆ ਪਰ ਮਾਸੂਮ ਜਾਨ ਉਹ ਕਿਤੇ ਵੀ ਨਹੀਂ ਸੀ। ਜਾਂ ਤੇ ਠੀਕ ਜਗ੍ਹਾ ਉਨ੍ਹਾਂ ਨੂੰ ਨਹੀਂ ਦਸੀ ਗਈ ਸੀ ਜਾ ਉਨ੍ਹਾਂ ਦੇ ਦਿਲ ਦਾ ਟੁਕੜਾ ਕਿਸੇ ਜੰਗਲੀ ਜਾਨਵਰ ਦੀ ਖੁਰਾਕ ਬਣ ਗਿਆ ਸੀ। ਇਸ ਘਟਨਾ ਦਾ ਜਿਕਰ ਗਿਆਨੀ ਜੀ ਨੇ ਆਪਣੀ ਸ੍ਵੈ-ਜੀਵਨੀ ਵਿਚ ਕੀਤਾ ਹੈ।

ਰਾਜਿੰਦਰ ਕੌਰ (ਜਿੰਦ੍ਰ) ਦੂਜੀ ਬੇਟੀ ਦਾ ਜਨਮ 17 ਜੁਲਾਈ 1927 ਨੂੰ ਹੋਇਆ। "ਮੁਸਾਫਿਰ" ਜੀ ਦੀ ਜੇਲ੍ਹ-ਫੇਰੀਆ ਦੇ ਦੌਰਾਨ ਬੀਮਾਰ ਪੈ ਗਈ। ਫਿਰ ਬੀਮਾਰੀ ਵਧ ਗਈ। ਆਖਰ 20 ਜੂਨ 1945 ਨੂੰ ਪਿਤਾ ਦੇ ਮੂੰਹ ਵੇਖਣ ਨੂੰ ਸਹਿਕਦੀ ਉਹ ਤੁਰ ਗਈ।

ਮਨਦੇਵ ਸਿੰਘ (ਮਨੀ) "ਮੁਸਾਫਿਰ" ਜੀ ਦਾ ਤੀਜਾ ਬੇਟਾ ਜਿਸ ਦਾ ਜਨਮ 12 ਦਸੰਬਰ 1929 ਵਿਚ ਹੋਇਆ। ਅਜਕਲ World Bank, ਵਿਚ ਵਾਸਿੰਗਟਨ ਵਿਖੇ Senior Attorney ਹੈ।

ਜੋਗਿੰਦਰ ਕੌਰ (ਗੁੱਡੋ) ਤੀਜੀ ਲੜਕੀ ਦਾ ਜਨਮ 27 ਜੂਨ 1933 ਵਿਚ ਹੋਇਆ। ਇਨ੍ਹਾਂ ਦੇ ਪਤੀ ਕਰਨੈਲ ਐਸ. ਐਸ. ਸੰਤ ਫੌਜ ਤੋਂ ਰੀਟਾਇਰ ਹੋਕੇ ਅਜਕਲ ਚੰਡੀਗੜ੍ਹ ਵਿਚ ਰਹਿ ਰਹੇ ਹਨ।

ਪਰਮਦੇਵ ਸਿੰਘ (ਪੰਮੀ) "ਮੁਸਾਫਿਰ" ਜੀ ਦੇ ਚੌਥੇ ਲੜਕੇ ਦਾ ਜਨਮ 23 ਅਕਤੂਬਰ 1935 ਨੂੰ ਹੋਇਆ, ਅਜਕਲ੍ਹ ਬੰਬਈ ਵਿਚ ਆਪਣਾ ਕੰਮ ਕਰਦਾ ਹੈ।

ਜਤਿੰਦਰ ਸਿੰਘ (ਛੋਟੂ) ਮੁਸਾਫਿਰ ਜੀ ਦੇ ਪੰਜਵੇਂ ਬੇਟੇ ਦਾ ਜਨਮ 29 ਨਵੰਬਰ 1937 ਨੂੰ ਹੋਇਆ। ਦਿੱਲੀ ਵਿਚ ਆਪਣਾ ਕੰਮ ਕਰਦਾ ਹੈ।

ਤੇਜਿੰਦਰ ਦੇਵ ਸਿੰਘ (ਭੋਚਾ) ਮੁਸਾਫ਼ਿਰ ਜੀ ਦੇ ਛੋਟੇ ਬੇਟੇ ਦਾ ਜਨਮ 22 ਜੁਲਾਈ 1939 ਨੂੰ ਹੋਇਆ। ਇਹ ਬੱਚਾ 5 ਸਾਲ ਦੀ ਉਮਰ ਵਿਚ ਆਪਣੇ ਪਿਤਾ ਨੂੰ ਜਿਹਲ ਵਿਚ ਮਿਲਣ ਗਿਆ। ਵਾਪਸ ਮੁੜਦਿਆਂ ਹੀ ਉਹਨੂੰ ਬੁਖਾਰ ਆ ਗਿਆ ਤੇ 21 ਅਪ੍ਰੈਲ 1943 ਨੂੰ

ਉਹ ਪੂਰਾ ਹੋ ਗਿਆ । ਬੱਚੇ ਦੀ ਬੀਮਾਰੀ ਦੀ ਹਾਲਤ ਵਿਚ ਵੀ ਪਿਤਾ ਨੇ ਪੈਰੋਲ ਤੇ ਆਉਣ ਤੋਂ ਇਨਕਾਰ ਕਰ ਦਿਤਾ ।

ਸਚਦੇਵ ਸਿੰਘ (ਬੱਬੂ) ਜਨਮ 28 ਜੂਨ 1942 । ਸਭ ਤੋਂ ਛੋਟਾ ਬੇਟਾ ਲੰਡਨ ਵਿਚ ਆਪਣਾ ਕੰਮ ਕਰਦਾ ਹੈ ।

ਜਿਹਲ ਫੇਰੀਆ : 1921 ਤੋਂ 1946 ਤੀਕ ਕਈ ਵਾਰ ਜਿਹਲ ਗਏ । 1930 ਵਿਚ ਸਿਵਲ ਨਾਫਰਮਾਨੀ । 1940-41 ਵਿਚ ਵਿਅਕਤੀਗਤ ਸਤਿਆਗ੍ਰਹਿ । 1942 ਵਿਚ ਅੰਗਰੇਜ਼ ਭਾਰਤ ਛੋੜ ਦਿਓ ਅੰਦੋਲਨ । ਜਿਹੜੀਆ ਜਿਹਲਾ ਵਿਚ ਰਹੇ ਉਨ੍ਹਾ ਵਿਚੋਂ ਕੁਝ ਕੁ ਇਹ ਹਨ । ਸਾਹਪੁਰ ਜਿਹਲ,ਸਿਆਲਕੋਟ ਜਿਹਲ,ਰਾਵਲਪਿੰਡੀ ਜਿਹਲ, ਮੁਲਤਾਨ ਜਿਹਲ, ਲਾਹੌਰ ਸੈਂਟਰਲ ਜਿਹਲ ।

ਪਦਵੀਆਂ : ਜਥੇਦਾਰ ਅਕਾਲ ਤਖਤ 1930 ਤੋ 1931 ਤੀਕ
ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ।
ਸ਼੍ਰੋਮਣੀ ਅਕਾਲੀ ਦਲ ਦੇ ਸਕੱਤਰ ।
ਮੈਂਬਰ AICC ਪਹਿਲ ਵਾਰ 1930 ਵਿਚ ਤੇ ਫਿਰ ਕਈ ਵਾਰ ।
ਮੈਂਬਰ Constituent Assembly 1957—50
ਮੈਂਬਰ Provisional Parliament : 1950-52
ਮੈਂਬਰ ਲੋਕ ਸਭਾ : 1952-57, 1957-62, 1962-66
ਪ੍ਰਧਾਨ ਪ੍ਰਦੇਸ ਕਾਂਗਰਸ ਕਮੇਟੀ 1947-1959
ਮੈਂਬਰ Working Committee AICC 1952-57
ਮੈਂਬਰ Executive Committee Congress Party 1952-66 in Parliament

ਚੇਅਰਮੈਨ : ਜਲ੍ਹਿਆ ਵਾਲਾ ਬਾਗ ਕਮੇਟੀ ।
ਚੇਅਰਮੈਨ . ਸਵਾਗਤੀ ਕਮੇਟੀ 61 ਵੀਂ ਇੰਡੀਅਨ ਨੈਸ਼ਨਲ ਕਾਂਗਰਸ, ਅੰਮ੍ਰਿਤਸਰ ।
ਮੁਖ ਮੰਤ੍ਰੀ ਪੰਜਾਬ 1966-67
ਮੈਂਬਰ, ਰਾਜ ਸਭਾ 1968-74 1974-76

ਸਨਮਾਨ :
1. ਪੈਪਸੂ ਸਰਕਾਰ ਵਲੋਂ 1955 ਵਿਚ ਵਰਸ ਦੇ ਪ੍ਰਮੁਖ ਕਵੀ ਦੇ ਤੌਰ ਤੇ ਸਨਮਾਨਿਤ ।
2. ਸਾਹਿਤ ਅਕਾਦਮੀ ਐਵਾਰਡ 1978(ਉਰਵਾਰ ਪਾਰ ਕਹਾਣੀ ਸੰਗ੍ਰਹਿ ਲਈ) ਮਰਨ ਉਪ੍ਰੰਤ ।
3. ਪਦਮ ਵਿਭੂਸਣ (ਮਰ ਉਪ੍ਰੰਤ)

## ਕੁਝ ਰਚਨਾਵਾਂ

ਕਵਿਤਾ :

1. ਸਬਰ ਦੇ ਬਾਣ : 1922 ਪਬਲਿਸਰ ਭਾਈ ਗੁਰਦਿਆਲ ਸਿੰਘ, ਅੰਮ੍ਰਿਤਸਰ ।
2. ਪ੍ਰੇਮ ਬਾਣ : 1935,
3. ਜੀਵਣ ਪੰਧ : 1940 ਸਿਖ ਪਬਲਿਸੰਗ ਹਾਊਸ ।
4. ਟੁਟੇ ਖੰਭ : ਮਾਰਚ 1951 ਸਿਖ ਪਬਲਸਿੰਗ ਹਾਊਸ ।
5. ਮੁਸਾਫਰੀਆ : ਅਗਸਤ 1951 ਸਿਖ ਪਬਲਸਿੰਗ ਹਾਊਸ ।
6. ਸਹਿਜ ਸੇਤੀ : 1964 ਨਵਯੁਗ ਪ੍ਰੈਸ, ਚਾਦਨੀ ਚੌਕ ਦਿਲੀ ।
7. ਵਖਰਾ ਵਖਰਾ ਕਤਰਾ ਕਤਰਾ : 1676 ,,
8. ਦੂਰ ਨੇੜੇ : 1981 ,,

ਕਹਾਣੀਆਂ :

1. ਵਖਰੀ ਦੁਨੀਆ : 1945 ਸਿਖ ਪਬਲਸ਼ਿੰਗ ਹਾਊਸ ।
2. ਸਸਤਾ ਤਮਾਸ਼ਾ : 1952 ,,
3. ਆਲ੍ਹਣੇ ਦੇ ਬੋਟ : 1955 ,,
4. ਕੰਧਾਂ ਬੋਲ ਪਈਆਂ : ਨਵਯੁਗ ਪਬਲਿਸ਼ਰ, ਦਿਲੀ
5. ਉਰਵਾਰ : ਜੂਨ 1975